ਗੁਰੂ ਨਾਨਕ ਵਿਸ਼ੇਸ਼ ਅੰਕ

# ਅਜੂਨੀ

BEYOND BIRTH

# AJUNI



ਹਾਜ਼ਰ ਨਾਜ਼ਰ ਸਤਿਗੁਰੂ ਨਾਨਕ ਦੇਵ ਜੀ

ਨਵੰਬਰ - 2004



ਦਮਦਮਾ ਅਸਥਾਨ

ਬਾਬਾ ਸਾਹਿਬ ਸਿੰਘ ਜੀ ਬੇਦੀ

ਊਨਾ ਸਾਹਿਬ।



ਦਮਦਮਾ ਅਸਥਾਨ

ਬਾਬਾ ਸਾਹਿਬ ਸਿੰਘ ਜੀ ਦੇ ਅਸਥਾਨ

ਤੇ ਚਲ ਰਹੀ ਚਿਤਰਕਾਰੀ ਦੀ ਸੇਵਾ

ਕਰਦੇ ਹੋਏ ਕਾਰੀਗਰ।







ਦਮਦਮਾ ਅਸਥਾਨ

ਬਾਬਾ ਸਾਹਿਬ ਸਿੰਘ ਜੀ ਬੇਦੀ ਮਨਸੂਰਾਂ

ਵਿਖੇ ਲੰਗਰ ਹਾਲ ਅ[illegible] [illegible]

ਦੀ ਰਿਹਾਇਸ਼ ਲਈ ਨ[illegible] [illegible] [illegible]

ਸੁੰਦਰ ਇਮਾਰਤ ਦਾ ਮਨਮੋਹਕ ਦ੍ਰਿਸ਼।



ੴ ਸਤਿਗੁਰ ਪ੍ਰਸਾਦਿ ॥

ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤੇ ਅਛਲ ਅਛੇਉ।

**ਜਗਤੁ ਗੁਰੂ ਗੁਰੁ ਨਾਨਕ ਦੇਉ ॥**

# ਅਜੂਨੀ

BEYOND BIRTH


**ਸੰਚਾਲਕ** : ਸ੍ਰੀ ਹਜ਼ੂਰ ਬਾਬਾ ਸਰਬਜੋਤ ਸਿੰਘ ਜੀ ਬੇਦੀ
*ਊਨਾ ਸਾਹਿਬ।*

**ਸਰਪ੍ਰਸਤ** : ਮਹੰਤ ਬਾਬਾ ਤੀਰਥ ਸਿੰਘ ਜੀ ਸੇਵਾਪੰਥੀ
*ਟਿਕਾਣਾ ਭਾਈ ਜਗਤਾ ਜੀ ਗੋਨਿਆਣਾ ਮੰਡੀ, ਬਠਿੰਡਾ।*

ਮਹੰਤ ਪ੍ਰਿਤਪਾਲ ਸਿੰਘ ਜੀ ਸੇਵਾਪੰਥੀ
*ਡੇਰਾ ਹਰੀ ਭਗਤ ਪੁਰਾ (ਮਿੱਠਾ ਟਿਵਾਣਾ) ਮਾਡਨ ਟਾਊਨ ਹੁਸ਼ਿਆਰਪੁਰ।*

ਸੰਤ ਬਾਬਾ ਸੇਵਾ ਸਿੰਘ ਜੀ
*ਗੁਰਦੁਆਰਾ ਰਾਮਪੁਰ ਖੇੜਾ (ਹੁਸ਼ਿਆਰਪੁਰ)।*

ਸੁਆਮੀ ਸ਼ਾਂਤਾ ਨੰਦ ਜੀ ਉਦਾਸੀ
*ਉਦਾਸੀਨ ਆਸ਼ਰਮ, ਪ੍ਰੀਤਮ ਭਵਨ, ਜਲੰਧਰ।*

**ਮੁੱਖ ਸੰਪਾਦਕ** : ਸੰਤ ਅਜੀਤ ਸਿੰਘ ਸੇਵਾਪੰਥੀ
*ਡੇਰਾ ਹਰੀ ਭਗਤ ਪੁਰਾ (ਮਿੱਠਾ ਟਿਵਾਣਾ) ਮਾਡਨ ਟਾਊਨ ਹੁਸ਼ਿਆਰਪੁਰ।*

**ਸਹਿ ਸੰਪਾਦਕ** : ਸ੍ਰ. ਮਹਿੰਦਰ ਸਿੰਘ, ਊਨਾ ਸਾਹਿਬ।

**ਕਾਨੂੰਨੀ ਸਲਾਹਕਾਰ** : ਸ੍ਰ. ਮਨਿੰਦਰ ਸਿੰਘ ਐਡਵੋਕੇਟ, *ਲੁਧਿਆਣਾ।*

**ਮੁੱਖ ਸਲਾਹਕਾਰ** : ਸ੍ਰ. ਗੁਰਬਚਨ ਸਿੰਘ *ਸੰਪਾਦਕ, ਦੇਸ਼ ਪੰਜਾਬ ਜਲੰਧਰ।*

**ਛਾਪਕ** : ਨੰਬੀ ਆਫਸੈਟ, ਹੁਸ਼ਿਆਰਪੁਰ।

ਮਾਲਕ ਅਤੇ ਪ੍ਰਕਾਸ਼ਕ : ਬਾਬਾ ਸਰਬਜੋਤ ਸਿੰਘ ਜੀ ਬੇਦੀ, ਮਨਸੂਰਾਂ (ਲੁਧਿਆਣਾ) ਨੇ ਨੰਬੀ ਆਫਸੈਟ ਪ੍ਰਿੰਟਰਜ਼, ਹੁਸ਼ਿਆਰਪੁਰ ਤੋਂ ਛਪਵਾ ਕੇ ਦਫਤਰ ਅਜੂਨੀ ਮਨਸੂਰਾਂ (ਲੁਧਿਆਣਾ) ਤੋਂ 13-11-2004 ਨੂੰ ਪ੍ਰਕਾਸ਼ਿਤ ਕੀਤਾ।


E Mail : asbedi123@yahoo.com

ੴ ਸਤਿਗੁਰ ਪ੍ਰਸਾਦਿ ॥

ਅਜੂਨੀ
BEYOND BIRTH

## ਤਤਕਰਾ



### ਅਜੂਨੀ ਪਾਠਕਾਂ ਪ੍ਰਤੀ ਬੇਨਤੀ

ਸਮੂਹ ਅਜੂਨੀ ਦੇ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਜਿਨ੍ਹਾਂ ਦੇ ਐਡਰੈਸ ਬਦਲ ਗਏ ਹਨ ਜਾਂ ਗਲਤ ਛਪ ਗਏ ਹਨ ਉਹ ਕ੍ਰਿਪਾ ਕਰਕੇ ਆਪਣਾ ਸਹੀ ਐਡਰੈਸ ਸਾਫ਼ ਸਾਫ਼ ਅੱਖਰਾਂ ਵਿਚ ਲਿਖ ਕੇ ਹੇਠ ਲਿਖੇ ਐਡਰੈਸ ਤੇ ਪੁੱਜਦਾ ਕਰਨ ਜੀ। ਅਜੂਨੀ ਰਸਾਲੇ ਨੂੰ ਸਮੇਂ ਸਿਰ ਅਤੇ ਸਹੀ ਪਤੇ ਤੇ ਪੁੱਜਦਾ ਕਰਨ ਲਈ ਆਪ ਜੀਆਂ ਤੋਂ ਸਹਿਯੋਗ ਦੀ ਆਸ ਰੱਖਦੇ ਹਾਂ ਜੀ।

ਸਹਿ ਸੰਪਾਦਕ (ਅਜੂਨੀ)
ਦਮਦਮਾ ਅਸਥਾਨ
ਬਾਬਾ ਸਾਹਿਬ ਸਿੰਘ ਜੀ ਬੇਦੀ
ਮਨਸੂਰਾਂ, ਜ਼ਿਲ੍ਹਾ ਲੁਧਿਆਣਾ

## ਸੰਪਾਦਕੀ

# ਧੰਨ ਧੰਨ ਗੁਰੂ ਨਾਨਕ ਦੇਵ ਜੀ

*ਸ੍ਰੀ ਹਜ਼ੂਰ ਬਾਬਾ ਸਰਬਜੋਤ ਸਿੰਘ ਜੀ ਬੇਦੀ ਦੀ ਕਲਮ ਤੋਂ **

ਸਰਬੱਤ ਅਜੂਨੀ ਮਾਸਿਕ ਪੱਤਰ ਪੜ੍ਹਨ ਵਾਲਿਆਂ ਨੂੰ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਦੇ ਪੰਜ ਸੌ ਪੈਂਤੀਵੇਂ ਜਨਮ ਦਿਹਾੜੇ ਦੀ ਦਾਸ ਆਪਣੇ ਵੱਲੋਂ ਲੱਖ-ਲੱਖ ਵਧਾਈ ਪੇਸ਼ ਕਰਦਾ ਹੈ। ਗੁਰਸਿੱਖ, ਗੁਰੂ ਪਿਆਰਓ! ਘੋਰ ਕਲਯੁੱਗ ਦਾ ਸਮਾਂ ਹੈ। ਅੱਜ ਦੇ ਦਿਹਾੜੇ ਕੋਈ ਸ਼ਹਿਰ ਕੋਈ ਪਿੰਡ ਅਜਿਹਾ ਨਹੀਂ ਹੈ ਜਿੱਥੇ ਪਾਤਿਸ਼ਾਹ ਦਾ ਜਨਮ ਦਿਹਾੜਾ ਨਾ ਮਨਾਇਆ ਜਾ ਰਿਹਾ ਹੋਵੇ। ਗੁਰਪੁਰਬ ਮਨਾਉਣ ਦੀ ਤਾਂ ਰੀਤ ਹੀ ਚਲ ਪਈ ਹੈ। ਔਰ ਬੜੀ ਖੁਸ਼ੀ ਦੀ ਗੱਲ ਹੈ ਕਿ ਹਜ਼ਾਰਾਂ ਲੱਖਾਂ ਰੁਪਏ ਇਸ ਸ਼ੁਭ ਕੰਮ ਤੇ ਖਰਚ ਹੋ ਰਹੇ ਹਨ। ਇੱਥੋਂ ਤਕ ਕਿ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਦੀ ਬਿਦੇਸ਼ੀ ਹਕੂਮਤ (ਮੁਸਲਮਾਨੀ), ਜੋ ਜੋ ਗੁਰੂ ਨਾਨਕ ਪਾਤਿਸ਼ਾਹ ਦੇ ਸੇਵਕ ਹਨ, ਨੇ ਬੜੀ ਸੱਜ-ਧੱਜ ਨਾਲ ਗੁਰਪੁਰਬ ਮਨਾਇਆ। ਅਨੇਕਾਂ ਅਖੰਡ ਪਾਠ ਰੱਖੇ ਗਏ ਅਤੇ ਪਾਤਿਸ਼ਾਹ ਦੀ ਬਾਣੀ ਪੜ੍ਹੀ ਅਤੇ ਸੁਣੀ ਗਈ। ਰਾਗੀ ਸਿੰਘਾਂ ਨੇ ਕੀਰਤਨ ਕੀਤਾ ਅਤੇ ਪਾਤਿਸ਼ਾਹ ਦੀ ਬੜੀ ਜੈ-ਜੈਕਾਰ ਹੋਈ।

ਪਰ ਕੀ ਅਸੀਂ ਗੁਰਸਿੱਖ ਕਹਿਲਾਉਣ ਵਾਲਿਆਂ ਨੇ ਸੌ ਫੀਸਦੀ ਮੰਨ ਲਿਆ ਹੈ ਕਿ-

1. ਗੁਰੂ ਨਾਨਕ ਪਾਤਿਸ਼ਾਹ ਅੱਜ ਵੀ ਹਾਜ਼ਰ ਨਾਜ਼ਰ ਹਨ ?
2. ਸਾਡਾ ਗੁਰਮਤਿ ਦਾ ਸਿਧਾਂਤ, ਆਪ ਦੇ ਪ੍ਰਤੱਖ ਦਰਸ਼ਨ ਕਰਨ ਦਾ ਹੈ ?
3. ਅੱਜ ਦੇ ਸਮੇਂ ਵਿੱਚ ਗੁਰੂ ਤੇ ਸਤਿਗੁਰੂ ਗੁਰੂ ਨਾਨਕ ਪਾਤਿਸ਼ਾਹ ਹਨ ਤੇ ਪਿੱਛੇ ਵੀ ਸਨ ਅਤੇ ਅੱਗੇ ਨੂੰ ਵੀ ਹੋਣਗੇ ?
4. ਕਿ ਅਸੀਂ ਗੁਰੂ ਨਾਨਕ ਪਾਤਿਸ਼ਾਹ ਦੇ 'ਹਰੀ ਨਾਮੁ' ਰੂਪੀ ਗੁਰਮੰਤਰ ਦਾ ਅਭਿਆਸ ਕਰ ਰਹੇ ਹਾਂ?

* ਊਨਾ ਸਾਹਿਬ, ਹਿਮਾਚਲ।

ਜੇ ਨਹੀਂ ਤਾਂ ਅੱਜ ਦੇ ਗੁਰਪੁਰਬ ਤੋਂ ਇਨ੍ਹਾਂ ਗੱਲਾਂ ਨੂੰ ਅਪਣਾ ਕੇ ਸਭ ਦੁਨੀਆਂਦਾਰਾਂ, ਦੇਹਧਾਰੀਆਂ ਨੂੰ ਛੱਡਕੇ ਇਕ ਗੁਰੂ ਨਾਨਕ ਪਾਤਿਸ਼ਾਹ ਦੇ ਝੰਡੇ ਹੇਠ ਆ ਜਾਈਏ।

ਆਪ ਦੇ ਬਚਨਾਂ ਅਨੁਸਾਰ

ਏਕ ਊਪਰਿ ਜਿਸੁ ਜਨ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ

ਜਮਾਂ ਦੀਆਂ ਫਾਸੀਆਂ ਕੱਟੀਆਂ ਜਾਂਦੀਆਂ ਹਨ। ਸਾਰੀ ਕੌਮ ਪੰਥ-ਖਾਲਸਾ, ਗੁਰੂ ਕੇ ਸਿੱਖ, ਸੰਤੋਖ ਵਿੱਚ ਆ ਜਾਣਗੇ, ਆਪ ਦੀ ਰਸਨਾ ਵਿੱਚ ਸੱਤਿਆ ਹੋਵੇਗੀ। ਤੇ ਜੋ ਮੰਗਣਗੇ ਸੋ ਸਤਿਗੁਰ ਨਾਨਕ ਪਾਤਿਸ਼ਾਹ ਬਖ਼ਸ਼ਣਗੇ ਅਤੇ ਜਿਹੜਾ ਆਪ ਦੇ ਸਿਮਰਨ ਦੇ ਅਸੂਲਾਂ ਨੂੰ ਅਪਣਾ ਲਵੇਗਾ ਉਸ ਨੂੰ ਸੰਤੋਖ ਦੀ ਪ੍ਰਾਪਤੀ ਦੇ ਕਾਰਨ ਪਾਤਿਸ਼ਾਹ ਦੇ ਅਸੂਲਾਂ ਨੂੰ ਅਮਲੀ ਜਾਮਾ ਦੇਣ ਵਿੱਚ ਕੋਈ ਰੁਕਾਵਟ ਨਹੀਂ ਆਵੇਗੀ। ਉਹ ਉਸ ਦੀ ਰਜ਼ਾ ਵਿੱਚ ਰਹਿੰਦਿਆਂ ਹੋਇਆਂ ਦਸਾਂ ਨੌਹਾਂ ਦੀ ਕਿਰਤ ਕਰੇਗਾ ਤੇ ਆਪਣੀ ਕਮਾਈ ਵੰਡ ਖਾਵੇਗਾ।

ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥॥

ਸੰਤੋਖ ਦੇ ਰਾਹ ਤੇ ਚਲਦਿਆਂ ਹੋਇਆਂ ਮਹਾਰਾਜ ਦੇ ਹੁਕਮ ਅਨੁਸਾਰ ਕਦੇ ਤੋਟਾ ਕਿਸੇ ਵਸਤੂ ਦਾ ਉਨ੍ਹਾਂ ਦੇ ਭੰਡਾਰੇ ਵਿੱਚ ਨਹੀਂ ਆਉਣ ਲੱਗਾ।

ਗੁਰਸਿੱਖੋ ਇਸ ਮਹਾਨ ਗੁਰਪੁਰਬ ਤੋਂ ਆਪਣੇ ਅਕੀਦੇ ਨੂੰ ਕਾਇਮ ਕਰੋ। ਗੁਰੂ ਨਾਨਕ ਪਾਤਿਸ਼ਾਹ ਦੀ ਪ੍ਰਸੰਨਤਾ ਤੇ ਰਹਿਮਤ ਦੇ ਪਾਤਰ ਬਣੋ। ਇਸ ਝੂਠ ਪਾਖੰਡ ਤੇ ਠਗੀ ਦੇ ਸਮੇਂ ਵਿੱਚ ਹੋਰ ਕੋਈ ਚਾਰਾ ਨਹੀਂ ਹੈ।

ਸਤਿਗੁਰੂ ਨੇ ਅਪਾਰ ਬਖ਼ਸ਼ਿਸ਼ ਕੀਤੀ ਹੈ ਜੋ ਦਾਸ ਨੂੰ ਆਪਣੇ ਦਰ ਘਰ ਜਨਮ-ਬਖ਼ਸ਼ਿਆ ਹੈ। ਮੇਰੀ ਤਾਂ ਇੱਛਾ ਕੇਵਲ ਗੁਰੂ ਘਰ ਨਾਲ ਜੋੜਨ ਦੀ ਹੈ। ਇਸ ਮੁੱਖ ਮੰਤਵ ਨੂੰ ਲੈਕੇ ਦਾਸ ਸੰਗਤਾਂ ਦੀ ਸੇਵਾ ਕਰ ਰਿਹਾ ਹੈ। ਇਸ ਕਾਰਜ ਲਈ ਹਰ ਇੱਕ ਢੰਗ ਵਰਤਿਆ ਜਾਂਦਾ ਹੈ। ਜਿਸ ਦੇ ਨਾਲ ਸੰਗਤਾਂ ਨੂੰ ਦੁਨੀਆਂਦਾਰੀ ਨਾਲੋਂ ਤੋੜਕੇ ਪਾਤਿਸ਼ਾਹ ਦੇ ਚਰਨਾਂ ਨਾਲ ਜੋੜਿਆ ਜਾਵੇ।

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*

*ਚਰਨ ਧੋਇ ਰਹਰਾਸਿ ਕਰਿ, ਚਰਣਾਮ੍ਰਿਤ ਸਿਖਾਂ ਪੀਲਾਇਆ।*

*ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।*

*ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।*

*ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।*

*ੳਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵਾਇਆ।*

*ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।*

*ਕਲਿ ਤਾਰਣ ਗੁਰੁ ਨਾਨਕ ਆਇਆ॥*

# ਪ੍ਰਕਾਸ਼ ਗੁਰੂ ਨਾਨਕ ਦੇਵ ਜੀ

### ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ

(ਸੰਤ) ਅਜੀਤ ਸਿੰਘ ਸੇਵਾਪੰਥੀ*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਰਾਇ ਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ, ਪਾਕਿਸਤਾਨ) ਵਿਖੇ ਪਿਤਾ ਮਹਿਤਾ ਕਾਲੂ (ਭਾਈ ਕਲਿਆਣ ਦਾਸ ਜੀ) ਦੇ ਗ੍ਰਿਹਿ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਕੱਤਕ ਦੀ ਸੁਦੀ ਪੂਰਨਮਾਸ਼ੀ 1526 ਬਿਕ੍ਰਮੀ ਮੁਤਾਬਿਕ 29 ਨਵੰਬਰ 1469 ਈ. ਨੂੰ ਹੋਇਆ। ਜਦ ਪ੍ਰਕਾਸ਼ ਹੋਇਆ ਤਦ ਦੋ ਪਹਿਰ ਅਤੇ ਇੱਕ ਘੜੀ ਰਾਤ ਬੀਤੀ ਭਾਵ ਅੱਧੀ ਰਾਤ ਤੋਂ ਬਾਅਦ ਦਾ ਸਮਾਂ (ਅੰਮ੍ਰਿਤ ਵੇਲਾ) ਸੀ।

ਇਸ ਸਮੇਂ "ਜਿਓ ਕਰਿ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ" ਹੋਇਆ ਜਾਪਿਆ। ਧਰਤੀ ਨੇ ਠੰਡ ਪਈ ਜਾਣ ਆਪਣੇ ਆਪ ਨੂੰ ਹੌਲਾ-ਹੌਲਾ ਮਹਿਸੂਸ ਕੀਤਾ। ਕਿਉਂ ਜੋ ਧਰਤੀ ਤੇ ਇਸ ਸਮੇਂ ਪਾਪੇ ਦਾ ਵਰਤਾਰਾ ਵਰਤ ਰਿਹਾ ਸੀ। ਸਾਰਾ ਸੰਸਾਰ ਸੜ-ਬਲ ਰਿਹਾ ਸੀ। ਗੁਰੂ ਨਾਨਕ ਦੀ ਆਮਦ ਦਾ ਕਾਰਨ ਹੀ ਇਹ ਬਣਿਆ ਜੋ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਤੌਰ ਤੇ ਹਾਲਾਤ ਚੰਗੇਰੇ ਜੀਵਨ ਲਈ ਅਨੁਕੂਲ ਨਹੀਂ ਸਨ। ਆਪੋ ਧਾਪੀ ਵਾਲਾ ਮਾਹੌਲ ਸੀ। ਸੱਚ ਦੀ ਗੱਲ ਕਰਨ ਵਾਲਾ ਅਤੇ ਸੁਣਨ ਵਾਲਾ ਕੋਈ ਨਹੀਂ ਸੀ। ਹਿੰਦੂ ਚਾਰ ਵਰਨਾਂ ਵਿੱਚ, ਮੁਸਲਮਾਨ ਚਾਰ ਮਜ਼ਹਬਾਂ ਵਿੱਚ ਵੰਡੇ ਹੋਏ ਸਨ। ਇਹ ਸਾਰੇ ਸੱਚ ਅਤੇ ਇੱਕ ਪਾਰਬ੍ਰਹਮ ਪ੍ਰਮੇਸ਼ਰ ਨੂੰ ਛੱਡ, ਖੁਦੀ ਬਖ਼ੀਲੀ ਵਿੱਚ ਗਲਤਾਨ ਤੇ ਅਹੰਕਾਰੀ ਬਣ ਆਪਸੀ ਖਿੱਚਾ-ਖਿੱਚੀ ਅਤੇ ਧੱਕੇ ਸ਼ਾਹੀ ਤੇ ਉੱਤਰ ਆਏ ਸਨ। ਗੁਰੂ ਨਾਨਕ ਸਾਹਿਬ ਜੀ ਦੇ ਅਵਤਾਰ ਧਾਰਨ ਸਮੇਂ ਦੇ ਇਹ ਹਾਲਾਤ ਭਾਈ ਗੁਰਦਾਸ ਜੀ ਨੇ ਇਉਂ ਦਰਸਾਏ ਹਨ।

*ਚਾਰਿ ਵਰਨ ਚਾਰਿ ਮਜਹਬਾ, ਜਗ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ, ਖਿਚੋਤਾਣ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ, ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*

*ਡੇਰਾ ਹਰੀ ਭਗਤ ਪੁਰਾ (ਮਿੱਠਾ ਟਿਵਾਣਾ) ਹੁਸ਼ਿਆਰਪੁਰ

*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ।*
*ਸਿਰੋ ਨ ਮਿਟੇ ਆਵਣ ਜਾਣੇ॥* (ਵਾਰ, ਭਾਈ ਗੁਰਦਾਸ ਜੀ)

ਮੇਰੇ ਕਰਤੇ (ਵਾਹਿਗੁਰੂ) ਨੇ ਧਰਤੀ ਤੇ ਹੋ ਰਹੇ ਇਸ ਮਹਾਂ ਸੰਗ੍ਰਾਮ ਦੀ ਦਸ਼ਾ ਤੱਕੀ ਕਿ ਦੁਨੀਆਂ ਸੱਚੇ ਗੁਰੂ ਬਾਝੋਂ ਹਨੇਰੇ ਵਿੱਚ ਫਸੀ ਹੋਈ ਹੈ। ਲੋਕੀ ਭਾਂਤ-ਭਾਂਤ ਦੀਆਂ ਜ਼ਿਦਾਂ ਕਰ ਆਪਸ ਵਿੱਚ ਲੜ ਮਰ ਰਹੇ ਹਨ। ਜਗਤ ਤੇ ਸਾਰੇ ਪਾਸੇ ਪਾਪ ਵਰਤ ਰਿਹਾ ਹੈ। ਧਰਮ ਦਾ ਧਵਲਾ ਉਦਾਸ ਹੋ ਦਿਨ ਰਾਤ ਇਕ ਪੈਰ ਤੇ ਖੜਾ ਕੁਰਲਾ ਰਿਹਾ ਹੈ ਕਿ ਸੱਚੇ ਗੁਰੂ ਅਤੇ ਸੱਚੇ ਸਾਧੂ ਬਿਨਾਂ ਉਸ ਦਾ ਕੋਈ ਸਹਾਰਾ ਨਹੀਂ ਹੈ। ਜੋ ਉਸ ਨੂੰ ਕਿਧਰੇ ਨਜ਼ਰ ਨਹੀਂ ਆ ਰਿਹਾ। "ਆਪੇ ਨਿਆਓ ਕਰੇ ਕਰਤਾਰ" ਨੇ ਕਿਰਪਾ ਇਸ ਕਰਕੇ ਕੀਤੀ ਕਿ "ਥੰਮੇ ਕੋਇ ਨਾ ਸਾਧੁ ਬਿਨੁ ਸਾਧੁ ਨਾ ਦਿਸੈ ਜਗ ਵਿੱਚ ਕੋਆ"।

ਮੇਰੇ ਕਰਤੇ ਅਕਾਲ ਪੁਰਖ ਨੂੰ ਜਾਪਿਆ ਕਿ "ਸਾਧ ਪੈਦਾ ਕਰਨ ਲਈ ਗੁਰੂ ਦੀ ਲੋੜ ਹੈ, ਜੋ ਪ੍ਰਕਾਸ਼ ਕਰੇ ਅਤੇ ਸਾਧ ਬਣਾਵੇ। ਇਸ ਲਈ ਅਕਾਲ ਪੁਰਖ ਨੇ ਪੂਰਾ ਨਿਆਂ ਕਰ ਗੁਰੂ ਅਵਤਾਰ ਪ੍ਰਗਟ ਕੀਤਾ।

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*
*ਚਰਨ ਧੋਇ ਰਹਰਾਸਿ ਕਰਿ, ਚਰਣਾਮ੍ਰਿਤ ਸਿਖਾਂ ਪੀਲਾਇਆ।*
*ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।*
*ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।*
*ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।*
*ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵਾਇਆ।*
*ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।*
*ਕਲਿ ਤਾਰਣ ਗੁਰੁ ਨਾਨਕ ਆਇਆ॥*

ਧੁਰ ਦਰਗਾਹੋਂ ਬਖ਼ਸ਼ਿਸ਼ਾਂ ਨਾਲ ਲਿਆਏ ਮੇਰੇ ਬਾਬਾ ਨਾਨਕ ਜੀ ਨੇ ਸੱਚ ਦਾ ਪ੍ਰਕਾਸ਼ ਕਰਨ ਲਈ ਅਤੇ ਅਗਿਆਨ, ਅਧਰਮ ਦਾ ਹਨੇਰਾ ਦੂਰ ਕਰਨ ਲਈ

*"ਚੜਿਆ ਸੋਧਣਿ ਧਰਤਿ ਲੁਕਾਈ"* ਲਈ ਕਮਰ ਕੱਸੇ ਕੀਤੇ।

**ਆਰੰਭਕ ਸਾਲ-** ਜਗਤ ਦੀ ਰੀਤ ਅਨੁਸਾਰ ਹਰ ਮਾਂ-ਬਾਪ ਆਪਣੇ ਬੱਚੇ ਨੂੰ ਸੁਘੜ ਸਿਆਣਾ ਬਣਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਗਾਉਂਦੇ ਹਨ। ਸਭ ਤੋਂ ਪਹਿਲਾਂ ਬੱਚੇ ਲਈ ਪੜ੍ਹਾਈ ਦਾ ਯੋਗ ਪ੍ਰਬੰਧ ਕਰਨਾ, ਚੰਗੀ ਪਾਠਸ਼ਾਲਾ, ਚੰਗੇ ਉਸਤਾਦ (ਟੀਚਰ) ਦੀ ਭਾਲ ਕਰਨ ਉਪਰੰਤ ਪੜ੍ਹਨ ਭੇਜਣਾ। ਪਿਤਾ ਮਹਿਤਾ ਕਾਲੂ ਜੀ ਨੇ ਵੀ ਬਾਲਕ (ਗੁਰੂ) ਨਾਨਕ ਨੂੰ ਸੱਤ ਸਾਲ ਦੀ ਉਮਰ ਵਿੱਚ ਗੋਪਾਲ ਪੰਡਿਤ ਪਾਸ ਹਿੰਦੀ ਫਿਰ ਬ੍ਰਿਜ ਲਾਲ ਪੰਡਿਤ ਪਾਸ ਸੰਸਕ੍ਰਿਤ ਪੜ੍ਹਨ ਬਿਠਾਇਆ। ਅਖੀਰ ਤੇਰ੍ਹਾਂ ਸਾਲ ਦੀ ਉਮਰ ਵਿੱਚ ਤਲਵੰਡੀ ਦੇ ਹੀ ਮੌਲਵੀ ਕੁਤੱਬੁਦੀਨ ਪਾਸ ਫਾਰਸੀ ਪੜ੍ਹਨ ਲਈ ਭੇਜਿਆ। ਧੁਰ ਦਰਗਾਹੋਂ ਸਾਰੀਆਂ ਡਿਗਰੀਆਂ ਬਖਸ਼ਿਸ਼ ਵਿੱਚ ਨਾਲ ਲਿਆਏ ਬਾਲ (ਗੁਰੂ) ਨਾਨਕ ਪਾਸੋਂ ਇਹ ਤਿੰਨੇ ਵਿੱਦਿਅਕ ਉਸਤਾਦ ਆਪੋ ਆਪਣੀ ਥਾਂ ਵਾਰੋ-ਵਾਰੀ ਮਾਤ ਖਾ ਬੜੇ ਹੈਰਾਨ ਹੋਏ। ਮੇਰੇ ਸਤਿਗੁਰੂ (ਗੁਰੂ ਨਾਨਕ) ਨਿਰੇ ਰੌਸ਼ਨ ਦਿਮਾਗ ਹੀ ਨਹੀਂ ਉਹ ਤਾਂ ਆਤਮਿਕ ਜੀਵਨ ਦੀਆਂ ਲੰਮੀਆਂ ਉਡਾਰੀਆਂ ਦੇ ਸਫਲ ਪ੍ਰਦਰਸ਼ਕ ਸਨ। ਤਾਂ ਹੀ ਤਾਂ ਬਾਲ ਉਮਰੇ ਉਨ੍ਹਾਂ ਦਾ ਜੀਵਨ ਜੀਊਣ ਦਾ ਢੰਗ ਦੇਖ ਕੇ ਸੰਸਾਰ ਦੇ ਹਿੰਦੂ ਮੁਸਲਮਾਨਾਂ ਨੇ ਸਿਰ ਨਿਵਾਉਣਾ ਸ਼ੁਰੂ ਕਰ ਦਿੱਤਾ ਸੀ। ਰਾਏ ਬੁਲਾਰ ਵੀ ਇਸੇ ਤਰਾਂ ਗੁਰੂ ਨਾਨਕ ਦਾ ਕਾਇਲ ਹੋ ਇਹ ਆਖਣ ਲੱਗ ਪਿਆ ਸੀ ਕਿ "ਇਸ ਨਾਨਕ ਉੱਤੇ ਖ਼ੁਦਾ ਦੀ ਖ਼ਾਸ ਰਹਿਮਤ-ਏ-ਨਿਗਾਹ ਹੈ"।

**ਸੂਤ ਜਨੇਊ ਪੜ ਗਲ ਪਾਵੇ** - ਮਨੂੰ ਦੇ ਧਰਮ ਸ਼ਾਸਤਰ ਵਿੱਚ ਬ੍ਰਾਹਮਣ, ਖੱਤਰੀ ਅਤੇ ਵੈਸ਼ ਵਾਸਤੇ ਆਤਮਕ ਜਨਮ ਦੀ ਪ੍ਰਾਪਤੀ ਲਈ ਜਨੇਊ ਪਹਿਨਣ ਦੀ ਮਰਿਯਾਦਾ ਦੱਸੀ ਹੈ। ਪਰ ਸ਼ੂਦਰ ਇਸ ਦਾ ਅਧਿਕਾਰੀ ਨਹੀਂ ਹੈ। ਮਨੂੰ ਦੇ ਧਰਮ ਸ਼ਾਸਤਰ ਨੇ ਬ੍ਰਾਹਮਣ ਲਈ ਕਪਾਹ ਦਾ ਜਨੇਊ, ਖੱਤਰੀ ਲਈ ਸਣ ਦਾ ਜਨੇਊ ਅਤੇ ਵੈਸ਼ ਲਈ ਮੇਢੇ ਦੀ ਉੱਨ ਦਾ ਜਨੇਊ ਲਾਜ਼ਮੀ ਕਰਾਰ ਦਿੱਤਾ ਹੈ।

ਇਸ ਸੰਸਕਾਰ ਜੈਸੇ ਕਰਮ ਕਰਨੇ ਲਈ ਹਰ ਹਿੰਦੂ ਘਰ ਦਾ ਇੱਕ ਪੁਰੋਹਿਤ, ਬ੍ਰਾਹਮਣ ਜਾਤੀ ਵਿੱਚੋਂ ਹੁੰਦਾ ਹੈ। ਮਹਿਤਾ ਕਾਲੂ ਨੇ ਵੀ ਪੰਡਿਤ

ਹਰਦਿਆਲ ਜੋ ਤਲਵੰਡੀ ਦੇ ਹੀ ਸਨ, ਨੂੰ ਸੱਦਿਆ। ਸਾਰੇ ਰਿਸ਼ਤੇਦਾਰ ਵੀ ਸੱਦੇ ਗਏ। ਸਾਰੀਆਂ ਤਿਆਰੀਆਂ ਮੁਕੰਮਲ ਹੋ ਗਈਆਂ। ਪੰਡਿਤ ਹਰਦਿਆਲ ਨੇ ਸ਼ਾਸਤਰਾਂ ਦੀ ਆਰੰਭਕ ਮਰਿਯਾਦਾ ਅਰੰਭੀ। ਗ੍ਰਹਿ ਪੂਜਾ, ਦੇਵ ਪੂਜਾ ਹੋਈ। ਹੁਣ ਸਮਾਂ ਆ ਗਿਆ ਜਨੇਊ ਪਾਉਣ ਦਾ। ਇਸ ਸਮੇਂ ਸਾਰੇ ਸਾਕ ਸੰਬੰਧੀ ਮਾਤਾ ਪਿਤਾ ਕਦੀ (ਬਾਬਾ) ਨਾਨਕ ਵੱਲ ਕਦੀ ਪੰਡਿਤ ਹਰਦਿਆਲ ਵੱਲ ਨੀਝ ਲਾ ਤੱਕ ਰਹੇ ਸਨ। ਹੁਣ ਪੰਡਿਤ ਹਰਦਿਆਲ ਨੇ ਜਨੇਊ ਹੱਥ ਵਿੱਚ ਫੜਿਆ ਅਤੇ ਨਾਨਕ ਦੇ ਗਲ ਵਿੱਚ ਪਾਉਣ ਲਈ ਅੱਗੇ ਵਧਿਆ, ਮੇਰੇ ਗੁਰੂ ਨਾਨਕ ਨੇ ਨਿਆਰਾ ਕੌਤਕ ਕੀਤਾ, ਅੱਗੇ ਹੋ ਪੰਡਿਤ ਦਾ ਜਨੇਊ ਵਾਲਾ ਹੱਥ ਰੋਕ ਲਿਆ ਅਤੇ ਕਿਹਾ, ਪੰਡਿਤ ਜੀ! ਜਨੇਊ ਪਾਇਆਂ ਅਸੀਂ ਦੂਜਾ ਆਤਮਿਕ ਜਨਮ ਹੋਣਾ ਆਖਦੇ ਹਾਂ ਆਤਮਿਕ ਜੀਵਨ ਲਈ, ਆਤਮਿਕ ਜਨਮ ਲਈ ਜਨੇਊ ਵੀ ਆਤਮਿਕ ਹੀ ਹੋਣਾ ਚਾਹੀਦਾ ਹੈ। ਕਪਾਹ ਦੇ ਧਾਗੇ ਦਾ ਨਹੀਂ। ਇਹ ਤਾਂ ਮੈਲਾ ਹੋ ਜਾਏਗਾ, ਟੁੱਟ ਜਾਏਗਾ ਅਤੇ ਟੁੱਟਦਿਆਂ ਹੀ ਸਰੀਰ ਤੋਂ ਅੱਲਗ ਵੀ ਹੋ ਜਾਏਗਾ ਅਤੇ ਅੰਤ ਵੇਲੇ ਇਹ ਸਰੀਰ ਨਾਲ ਹੀ ਸੜ ਕੇ ਸੁਆਹ ਹੋ ਜਾਏਗਾ। ਪੰਡਿਤ ਜੀ, ਕਿਸੇ ਐਸੇ ਜਨੇਊ ਦੀ ਲੋੜ ਹੈ ਜੋ ਆਤਮਾ ਤੋਂ ਪ੍ਰਮਾਤਮਾ ਤੱਕ ਦੇ ਆਤਮਿਕ ਜੀਵਨ ਦੇ ਸਫਰ ਵਿੱਚ ਸਾਥ ਨਿਭ ਜਾਏ।

ਬੜੀ ਗੁੰਝਲਦਾਰ ਬੁਝਾਰਤ ਨੂੰ ਗੁਰੂ ਨਾਨਕ ਨੇ ਬੜੀ ਸਰਲਤਾ ਨਾਲ ਸਭਨਾਂ ਸਾਹਮਣੇ ਪ੍ਰਗਟ ਕਰਕੇ ਸਭਨਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਸਾਰੇ ਹੈਰਾਨ ਹੋ ਉੱਠੇ। ਪਰ ਪੰਡਿਤ ਹਰਦਿਆਲ ਨੇ ਫਿਰ ਵੀ ਦਸਾਂ ਸਾਲਾ ਦੇ ਬਾਲਕ (ਗੁਰੂ) ਨਾਨਕ ਨੂੰ ਪ੍ਰੇਰਨਾ ਕਰਕੇ ਜਨੇਊ ਧਾਰਨ ਕਰਨ ਲਈ ਮਨਾਉਣ ਦੇ ਯਤਨ ਕੀਤੇ, ਮਾਤਾ ਪਿਤਾ ਨੇ ਵੀ ਜ਼ੋਰ ਲਗਾਇਆ, ਪਰ ਇਰਾਦੇ ਦੇ ਪੱਕੇ ਗੁਰੂ ਨਾਨਕ ਅਡੋਲ ਹੋ ਇਲਾਹੀ ਬਚਨਾਂ ਤੇ ਦ੍ਰਿੜ ਰਹੇ।

ਸਦੀਆਂ ਪੁਰਾਣੇ ਇਕ ਭਰਮੀ ਕਰਮ ਕਾਂਡ ਤੇ ਗੁਰੂ ਨਾਨਕ ਨੇ ਬਾਲ ਉਮਰੇ ਹੀ ਇੱਕ ਕਰਾਰੀ ਚੋਟ ਮਾਰੀ ਜੋ ਆਤਮਿਕ ਜੀਵਨ ਜਿਊਣ ਵਾਲਿਆਂ ਲਈ ਅਤੇ ਭਟਕੇ ਹੋਇਆਂ ਲਈ ਇਕ ਜੀਵਨ-ਜੁਗਤਿ ਹੋ ਨਿੱਬੜੀ।

**ਮੱਝਾਂ ਚਾਰਦੇ ਗੁਰੂ ਨਾਨਕ** - ਇਤਿਹਾਸ ਅਨੁਸਾਰ ਰਾਏ ਬੁਲਾਰ ਦਸਾਂ

ਪਿੰਡਾਂ ਦਾ ਮਾਲਕ ਸੀ। ਮਹਿਤਾ ਕਾਲੂ ਜੀ ਇਨ੍ਹਾਂ ਦਸਾਂ ਪਿੰਡਾ ਦੇ ਪਟਵਾਰੀ ਸਨ। ਰਾਏ ਬੁਲਾਰ ਨੇ ਪਟਵਾਰੀ ਹੋਣ ਨਾਤੇ ਕੁਝ ਜ਼ਮੀਨ ਮਹਿਤਾ ਕਾਲੂ ਨੂੰ ਵੀ ਦਿੱਤੀ ਹੋਈ ਸੀ, ਜੋ ਤਲਵੰਡੀ ਦੇ ਨਜ਼ਦੀਕ ਹੀ ਸੀ। ਪਟਵਾਰੀ ਦੀ ਜ਼ਿੰਮੇਵਾਰੀ ਦੇ ਨਾਲ ਨਾਲ ਘਰ ਦੀ ਖੇਤੀ ਅਤੇ ਜ਼ਮੀਨ ਦੀ ਨਿਗਰਾਨੀ ਵੀ ਆਪ ਹੀ ਕਰਦੇ ਸਨ। ਬਾਲ ਉਮਰੇ ਗੁਰੂ ਨਾਨਕ ਦਾ ਤੋਰਾ-ਫੇਰਾ ਵੀ ਕਿਰਸਾਨੀ ਪੁੱਤਰ ਹੋਣ ਨਾਤੇ ਆਮ ਸੀ।

ਇੱਕ ਦਿਨ ਮਹਿਤਾ ਕਾਲੂ ਨੇ ਕਿਹਾ 'ਨਾਨਕ ਜਾਹ! ਮੱਝਾਂ ਨੂੰ ਖੇਤਾਂ ਵਿੱਚ ਹਿਕ੍ਹ ਲੈ ਜਾਹ ਅਤੇ ਚਾਰ ਲੈ ਆਹ'। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸੰਪਾਦਿਤ 'ਪੁਰਾਤਨ ਜਨਮ ਸਾਖੀ' ਅਨੁਸਾਰ 'ਤਦ ਗੁਰੂ ਨਾਨਕ ਮਹੀਂ ਲੇ ਕਰ ਬਾਹਰ ਗਿਆ ਤਾਂ ਚਰਾਇ ਲੈ ਆਇਆ ਫਿਰ ਅਗਲੇ ਦਿਨ ਗਇਆ ਤਾਂ ਮਹੀਂ ਛੱਡਕੇ ਕਣਕ ਦੇ ਬੰਨੇ ਪੈ ਸੁੱਤਾ, ਤਬ ਮਹੀਂ ਜਾਇ ਕਣਕ ਨੂੰ ਪਈਆਂ ਤਬ ਕਣਕ ਉਜਾੜ ਦੂਰ ਕੀਤੀ'। ਮੇਰੇ ਚੋਜੀ ਦੇ ਚੋਜ, ਆਪ ਨੇਤ੍ਰ ਬੰਦ ਕਰ ਧਿਆਨ ਵਿੱਚ ਮਖ਼ਮੂਰ ਹੋ ਗਏ ਅਤੇ ਖੁੱਲੇ ਖੇਤ ਵਿੱਚ ਚਰਦੀਆਂ ਮੱਝਾਂ ਨੇ ਨਾਲ ਲਗਦੇ ਖੇਤ ਦੀ ਕਣਕ ਵੀ ਚਰ ਲਈ। ਅਤੇ ਘੁੰਮਦੀਆਂ ਫਿਰਦੀਆਂ ਨੇ ਬਾਕੀ ਦੀ ਕਣਕ ਦੀ ਫਸਲ ਉਜਾੜ ਛੱਡੀ। ਕੁਦਰਤ ਦੀ ਖੇਡ ਉਸ ਖੇਤ ਦਾ ਮਾਲਕ ਭੱਟੀ ਦੂਰੋਂ ਹੀ ਮੱਝਾਂ ਦੇ ਨੁਕਸਾਨੇ ਖੇਤ ਦੇਖ ਅੱਗ ਬਬੂਲਾ ਹੋ ਬੋਲ ਕੁਬੋਲ ਬੋਲਦਾ ਗੁਰੂ ਨਾਨਕ ਦੇ ਕੋਲ ਆਇਆ ਅਤੇ ਕਹਿਣ ਲੱਗਾ-'ਭਾਈ ਵੇ! ਤੂੰ ਜੋ ਖੇਤ ਉਜਾੜਿਆ ਹੈ, ਸੋ ਕਿਉਂ ਉਜਾੜਿਆ ਹੈ? ਇਸ ਉਜਾੜੇ ਦਾ ਜਵਾਬ ਦੇ। ਤਾਂ ਮੇਰੇ ਬਾਬੇ ਨਾਨਕ ਨੇ ਕਿਹਾ-"ਭਾਈ ਵੇ! ਤੇਰਾ ਕਿਛੁ ਨਾਹੀਂ ਉਜਾੜਿਆ ਕਿਆ ਹੋਇਆ ਜੇ ਕਿਸੈ ਮਹੀਂ (ਮੱਝ) ਮੂੰਹ ਪਾਇਆ? ਖ਼ੁਦਾਇ ਇਸੈ ਵਿੱਚ ਬਰਕਤ ਘੱਤ ਸੀ।" ਪਰ ਕਿੱਥੇ ਖੇਤ ਦੇ ਮਾਲਕ ਨੂੰ ਚੈਨ, ਲੜਦਾ ਹੋਇਆ ਗੁਰੂ ਨਾਨਕ ਨੂੰ ਰਾਏ ਬੁਲਾਰ ਕੋਲ ਲੈ ਚੱਲਿਆ, ਚਲਦੇ ਸਮੇਂ ਮੇਰੇ ਨਾਨਕ ਨੇ ਪਿਛਾਂਹ ਮੁੜਦੇ ਹੋਏ ਇਕ ਨਿਗਾਹ ਉਸ ਉੱਜੜੀ ਹੋਈ ਫਸਲ ਤੇ ਪਾ ਦਿੱਤੀ। ਜਦ ਜਾ ਰਾਏ ਬੁਲਾਰ ਕੋਲ ਸ਼ਿਕਾਇਤ ਕੀਤੀ ਤਾਂ ਰਾਏ ਬੁਲਾਰ ਕਿਹਾ "ਇਹ ਦਿਵਾਨਾ ਹੈ ਤੁਸੀਂ ਕਾਲੂ ਨੂੰ ਸਦਾਵਹੁ"। ਫਿਰ ਪਿਤਾ ਮਹਿਤਾ ਕਾਲੂ ਨੂੰ ਸੱਦਿਆ ਗਿਆ। ਸਾਰੀ ਵਾਰਤਾ

ਦੱਸੀ ਅਤੇ ਕਿਹਾ "ਕਾਲੂ ਇਸ ਪੁੱਤਰ ਨੂੰ ਸਮਝਾਇੰਦਾ ਕਿਉਂ ਨਾਹੀਂ, ਜੋ ਪਰਾਈ ਖੇਤੀ ਉਜਾੜ ਆਇਆ ਹੈ? ਭਲਾ ਦਿਵਾਨਾ ਕਰ ਛੱਡਿਆ ਆਹੀ। ਭਾਈ ਵੇ! ਇਹ ਉਜਾੜਾ ਜਾਇ ਭਰ ਦੇ।" ਇਹ ਸੁਣ ਮਹਿਤਾ ਕਾਲੂ ਜੀ ਨੇ ਕਿਹਾ, "ਰਾਇ ਜੀ! ਮੈਂ ਕੀ ਕਰਾਂ ? ਏਹ ਅਜੈ ਤਾਈਂ ਵੀ ਦੀਵਾਨਾ ਫਿਰਦਾ ਹੈ ਤਾਂ ਰਾਇ ਬੁਲਾਰ ਨੇ ਕਿਹਾ ਕਾਲੂ! ਇਸ ਉੱਜੜੀ ਖੇਤੀ ਦਾ ਉਜਾੜਾ ਭਰ ਦੇ ਅਤੇ ਹਿਸਾਬ ਚੁਕਦਾ ਕਰ। ਤਾਂ ਬਾਬਾ ਨਾਨਕ ਜੀ ਨੇ ਕਿਹਾ, ਕੀ ਗੱਲ ਕਰਦੇ ਹੋ ਜਾਓ ਅਤੇ ਦੇਖੋ! "ਜੋ ਹਿਕੁ (ਇਕ) ਪਠਾ ਰੁੜਿਕਾ ਟੁਕਿਆ ਹੋਵੇ ਤਾਂ ਜਵਾਬ ਕਰਨਾ। ਜਦ ਜਾ ਦੇਖਿਆ ਤਾਂ "ਜੋ ਉਹਾਂ ਆਦਮੀਂ ਜਾਵਨਿ ਤਾਂ ਖੇਤੀ ਸਬੂਤ ਖੜੀ ਹੈ"॥ ਨਦਰਿ-ਏ-ਨਿਗਾਹ ਤਾਂ ਗੁਰੂ ਨਾਨਕ ਖੇਤੋਂ ਤੁਰਦੇ ਸਾਰ ਹੀ ਉੱਜੜੀ ਖੇਤੀ ਤੇ ਕਰ ਆਏ ਸਨ ਪਰ ਖੇਤੀ ਵਾਲੇ ਦੀ ਅੱਖ ਦਾ ਹਨੇਰਾ ਵੀ ਦੂਰ ਕਰਨਾ ਸੀ। ਸਾਰੀ ਖੇਤੀ ਹਰੀ ਭਰੀ ਦੇਖ ਪਲਾਂ ਵਿੱਚ ਸਾਰੇ ਪਾਸੇ ਖਬਰ ਫੈਲ ਗਈ ਕਿ ਗੁਰੂ ਨਾਨਕ ਨੇ ਉੱਜੜੀ ਖੇਤੀ ਫਿਰ ਹਰੀ ਕੀਤੀ ਹੈ"। ਬਾਰਾਂ ਸਾਲਾ ਦੇ ਗੁਰੂ ਨਾਨਕ ਨੇ ਆਪਣੇ ਨਗਰ ਦੇ ਵਾਸੀਆਂ ਨੂੰ ਇਹ ਤੀਜਾ ਕੌਤਕ ਦਿਖਾਇਆ ਸੀ ਕਿ ਖ਼ੁਦਾ ਦੀ ਬੰਦਗੀ ਅਤੇ ਖਲਕਤ ਨਾਲ ਪਿਆਰ ਹੀ ਸਭ ਤੋਂ ਉਚੇਰੀ ਕਰਾਮਾਤ ਹੈ। ਦੁਨੀਆਂ ਦੀਆਂ ਰਿੱਧੀਆਂ ਸਿੱਧੀਆਂ ਇਸ ਮਾਰਗ ਤੇ ਚੱਲਣ ਵਾਲਿਆਂ ਦੇ ਪੈਰ ਚੁੰਮਦੀਆਂ ਹਨ।

**ਰੁੱਖ ਦੀ ਛਾਂ ਨਾ ਢਲੀ** - ਪੁਰਾਤਨ ਜਨਮ ਸਾਖੀ ਅਨੁਸਾਰ ਆਪ ਮੱਝੀਆਂ ਚਾਰਦੇ ਗੁਰੂ ਨਾਨਕ, ਦੁਪਹਿਰ ਸਮੇਂ ਅਨੰਦ ਵਿੱਚ ਮਖ਼ਮੂਰ ਹੋ ਇਕ ਦਰਖਤ ਦੀ ਛਾਵੇਂ ਬੈਠ ਗਏ। ਗੁਰੂ ਨਾਨਕ ਜੀ ਬੈਠੇ, ਚਰਦੀਆਂ ਮੱਝੀਆਂ ਭੀ ਬੈਠ ਗਈਆਂ। ਗੁਰੂ ਨਾਨਕ ਦੇਵ ਜੀ ਨੇ ਕੱਪੜਾ ਬਿਛਾਇਆ ਤੇ ਸੌਂ ਗਏ। ਰਾਇ ਬੁਲਾਰ ਭੀ ਏਧਰੋਂ ਤੁਰਦਾ ਫਿਰਦਾ ਨਿੱਕਲ ਰਿਹਾ ਸੀ ਜਦ ਦੇਖਿਆ ਕਿ ਬਾਕੀ ਸਾਰੇ ਦਰਖਤਾਂ ਦੀ ਛਾਂ ਢਲ ਗਈ ਹੈ ਅਤੇ ਜਿਸ ਦਰਖਤ ਥੱਲੇ (ਗੁਰੂ) ਨਾਨਕ ਪਿਆ ਹੈ ਉਸਦੀ ਛਾਂ ਟਿਕੀ ਹੋਈ ਹੈ ਇਹ ਦੇਖ ਕੇ ਹੈਰਾਨ ਹੋ ਸਿਰ ਨਿਵਾ ਵਾਪਸ ਮਹਿਤਾ ਕਾਲੂ ਨੂੰ ਜਾ ਕਿਹਾ "ਏ ਭਾਈ ਕਾਲੂ! ਮਤਿ ਜਾਣਹਿ ਕਿ ਇਹ ਮੇਰਾ ਪੁੱਤਰ ਹੈ, ਪਾਲਿ ਪੋਸ ਵੱਡਾ ਕੀਆ ਹੈ। ਭਾਈ ਕਾਲੂ! ਇਹ ਕੋਈ ਵੱਡਾ ਬਜ਼ੁਰਗ

ਹਈ, ਕੋਈ ਖੇਲ ਖ਼ੁਦਾਇ ਦਾ ਹਈ, ਅਰ ਅਜ਼ਮਤਿ ਸਾਥ ਭਰਿਆ ਹੈ। ਇਉਂ ਹੀ ਇਕ ਬਾਰ ਸੱਪ ਨੂੰ ਗੁਰੂ ਨਾਨਕ ਦੇ ਨੂਰੀ ਮੁਖੜੇ ਤੇ ਛਾਂ ਕੀਤੀ ਦੇਖ ਰਾਏ ਬੁਲਾਰ ਪੁਕਾਰ ਉੱਠਿਆ, ਕਾਲੂ! ਤੂੰ ਨਾਨਕ ਤਾਈਂ ਕਦੀ ਝਿੜਕੀ ਨਾਹੀਂ ਤੇ ਕੌੜਾ ਵੀ ਨਾ ਬੋਲੀਂ ਤੇ ਕਦੀ ਇਸ ਪੁੱਤਰ ਦਾ ਮੂੰਹ ਭੀ ਨਾ ਫਿਟਕਾਰੀਂ, ਇਸਦਾ ਸਦਕਾ ਮੇਰਾ ਸ਼ਹਿਰ ਵਸਦਾ ਹੈ ਤੇ ਮੈਂ ਇਸਦਾ ਸਦਕਾ ਨਿਹਾਲ ਹੋਇਆ ਹਾਂ ਅਤੇ ਕਾਲੂ ਤੂੰ ਭੀ ਨਿਹਾਲ ਹੈਂ। ਜੋ ਜਿਸ ਦੇ ਘਰ ਐਸਾ ਪੁੱਤਰ ਪੈਦਾ ਹੋਇਆ।

ਰਾਇ ਬੁਲਾਰ ਦੀ ਇਹ ਗੱਲ ਸੁਣ ਮਹਿਤਾ ਕਾਲੂ ਜੀ ਕਹਿਣ ਲੱਗੇ, ਰਾਇ ਜੀ! ਜਦ ਵੱਡਾ ਹੋਵੇਗਾ ਤਦ ਜਾਣਾਗੇ, ਹੁਣ ਤੇ ਕੰਮ ਵੀ ਕੋਈ ਨਹੀਂ ਕਰਦਾ। ਜੋ ਸ਼ੈ (ਚੀਜ਼) ਘਰੋਂ ਚੁੱਕਦਾ ਹੈ ਫਿਰ ਉਹ ਵਾਪਸ ਘਰ ਨਹੀਂ ਆਈ। ਇਹ ਕਹਿੰਦੇ ਹੋਏ ਮਹਿਤਾ ਕਾਲੂ ਜੀ ਆਪਣੇ ਘਰ ਵੱਲ ਵਾਪਸ ਚਲ ਪਏ।

**ਭਾਉ ਕਰਮ ਕਰਿ ਜੰਮ ਸੀ** — 'ਚਾਲ ਨਿਰਾਲੀ ਗੁਰਮੁਖੀ' ਦੇ ਸਫਲ ਪਾਂਧੀ ਗੁਰੂ ਨਾਨਕ ਆਪਣੀ ਚਾਲ ਚਲੇ ਜਾ ਰਹੇ ਹਨ। ਜਗਤ ਗੀਤ ਭਾਈਚਾਰਾ, ਰਿਸ਼ਤੇਦਾਰ ਅਤੇ ਸ਼ਰੀਕ ਵੀ ਕੋਝੀਆਂ ਗੱਲਾਂ ਕਰਨ ਤੇ ਉੱਤਰ ਆਏ। ਹੋਰ ਤੇ ਹੋਰ "ਸਭ ਪ੍ਵਾਰ ਬੇਦੀਆਂ ਦਾ ਬੜਾ ਦਿਲਗੀਰ ਹੋ ਗਿਆ ਅਤੇ ਲੋਕ ਆਖਣ ਲੱਗੇ ਜੋ ਨਾਨਕ ਜੀ ਤਾਂ ਕਮਲਾ ਹੋਇਆ ਹੈ।" ਇਹ ਵੀ ਕੋਈ ਗੱਲ ਹੈ ਹਰ ਸਮੇਂ ਉਦਾਸ, ਨਾ ਕੋਈ ਕੰਮ ਨਾ ਕਾਰ। ਕੀ ਬਣੂੰ ਕਾਲੂ ਦੇ ਘਰ ਦਾ। ਲੋਕਾਂ ਦੀਆਂ ਐਸੀਆਂ ਸੁਣ ਮਾਂ ਤ੍ਰਿਪਤਾ ਜੀ ਕੋਲੋਂ ਰਿਹਾ ਨਾ ਗਿਆ ਅਤੇ ਪਾਸ ਆ ਕੇ ਕਹਿਣ ਲੱਗੇ। ਬੇਟਾ "ਤੈਨੂੰ ਲੰਮੇ ਪੈ ਰਹਿਣਾ ਕਿਉਂ ਕਰ ਬਣਦਾ ਹੈ ਤੂੰ ਹੁਣ ਜੁਆਨ ਉਮਰ ਹੋਆ ਹੈਂ ਕੁਝ ਰੁਜਗਾਰ ਕਰਨਾ ਚਾਹੀਏ ਕਿਰਤ ਕੀਤਿਆਂ ਜਗਤ ਸ਼ੋਭਾ ਕਰਦਾ ਹੈ ਅਤੇ ਨਿੱਤ ਦੀਆਂ ਕਮਲੀਆਂ ਗੱਲਾਂ ਛੱਡ ਦੇਹੁ ਅਸਾਂ ਨੂੰ ਲੋਕ ਕਹਿੰਦੇ ਹਨ ਜੋ ਕਾਲੂ ਦਾ ਪੁੱਤ ਮਖੱਟੂ ਪੈਦਾ ਹੋਇਆ ਹੈ, ਏਹੋ ਜੇਹੀਆਂ ਗੱਲਾਂ ਸੁਣਕੇ ਸ਼ਰੀਕਾਂ ਦੀਆਂ, ਸਾਨੂੰ ਬੁਰੀਆਂ ਲਗਦੀਆਂ ਹਨ। ਮਾਂ ਤ੍ਰਿਪਤਾ ਦੀਆਂ ਇਹ ਗੱਲਾਂ ਸੁਣਕੇ ਗੁਰੂ ਨਾਨਕ ਹੋਰ ਘੇਸਲੇ ਹੋ ਗਏ। ਸੁਣੀ ਅਣਸੁਣੀ ਕਰ ਲਈ। ਲੋਕੀਂ ਵੀ ਆਖ ਆਖ ਕੇ ਥੱਕ ਗਏ। ਗੁਰੂ ਨਾਨਕ ਬੇ-ਫਿਕਰ ਹੋ ਕੇ ਪੈ ਗਏ। ਜਿਉਂ ਲੰਮੇ ਪਏ, ਚਾਰ ਦਿਨ ਬੀਤ ਗਏ, ਕੁਝ ਖਾਧਾ ਪੀਤਾ ਨਹੀਂ। ਤਦ

"ਬਾਬੇ (ਨਾਨਕ) ਦੀ ਇਸਤ੍ਰੀ, ਸਸੁ (ਮਾਤਾ ਤ੍ਰਿਪਤਾ ਜੀ) ਪਾਸ ਆਈ ਉਨਿ ਆਖਿਆ ਸਸੁ! ਤੂ ਕਿਆ ਬੈਠੀ ਹੈ? ਜਿਸ ਦਾ ਪੁੱਤੁ ਪਿਆ ਹੈ। ਚਉਥਾ ਦਿਹਾੜਾ ਹੋਆ ਹੈ। ਖਾਂਦਾ ਪੀਂਦਾ ਕਿਛ ਨਾਹੀਂ"। ਨੂੰਹ ਦੀਆਂ ਇਹ ਗੱਲਾਂ ਸੁਣ ਮਾਤਾ ਤ੍ਰਿਪਤਾ ਅਤੇ ਪਿਤਾ ਕਾਲੂ ਜੀ ਫਿਰ ਗੁਰੂ ਨਾਨਕ ਕੋਲ ਆਏ ਤੇ ਕਿਹਾ! ਬੇਟਾ! ਇਸ ਤਰ੍ਹਾਂ ਲੰਮੇ ਪਿਆਂ ਗੱਲ ਨਹੀਂ ਬਣਨੀ, ਕੁਝ ਖਾ ਪੀ ਅਤੇ ਖੇਤੀ ਬਾੜੀ ਦੀ ਸਾਰ ਲਓ। ਕੋਈ ਰੁਜਗਾਰ ਕਰੋ। ਤੁਹਾਡਾ ਸਾਰਾ ਪ੍ਰੀਵਾਰ ਹਾਲੋਂ ਬੇਹਾਲ ਹੈ। ਬੇਟਾ! ਜੇ ਨਹੀਂ ਚੰਗਾ ਲਗਦਾ ਨਾ ਕਰ, ਅਸੀਂ ਤੈਨੂੰ ਕੁਝ ਨਹੀਂ ਆਖਦੇ ਪਰ ਕੁਝ ਤਾਂ ਕਰੋ ਕਿਰਤ ਬਿਨਾਂ ਜੀਵਨ ਅਧੂਰਾ ਹੈ। ਬੇਟਾ! ਘਰ ਦੀ ਖੇਤੀ (ਫਸਲ) ਪੱਕੀ ਖੜੀ ਹੈ ਜੇ ਤੂੰ ਖੇਤ ਜਾ ਖੜਾ ਹੋਵੇਂ, ਤਾਂ ਖੇਤੀ ਤਾਂ ਨਾ ਉੱਜੜੇ ਨਾਲੇ ਸਭ ਦੇਖਣ ਵਾਲੇ ਅਤੇ ਸ਼ਰੀਕਾਂ ਨੂੰ ਮਜਬੂਰ ਹੋ ਇਹ ਕਹਿਣਾ ਪੈ ਜਾਏ ਕਿ "ਜੋ ਵਾਹੁ ਵਾਹੁ, ਭਾਈ ਕਾਲੂ ਦਾ ਪੁੱਤਰ ਭਲਾ (ਚੰਗਾ) ਹੋਇਆ। ਬੇਟਾ! ਲੋਕ ਅਖਾਣ ਹੈ - ਖੇਤੀ ਖਸਮਾਂ ਸੇਤੀ"। ਗੁਰੂ ਨਾਨਕ ਕਹਿਣ ਲੱਗੇ ਪਿਤਾ ਜੀ! ਖੇਤੀ ਖਸਮਾਂ ਸੇਤੀ ਦੀ ਗੱਲ ਠੀਕ ਹੈ ਅਸੀਂ ਆਪਣੀ ਨਵੇਕਲੀ ਖੇਤੀ ਵਾਹੀ ਭੀ ਹੈ। ਹਲ ਵਾਹਿਆ ਹੈ, ਬੀਓ (ਬੀਜ) ਪਾਇਆ ਹੈ, ਵਾੜ ਕੀਤੀ ਹੈ ਅੱਠੇ ਪਹਿਰ ਖੜੇ ਰਹਿੰਦੇ ਹਾਂ। ਇਹ ਸੁਣਦੇ ਸਾਰ ਹੀ ਕਾਲੂ ਜੀ ਹੈਰਾਨ ਹੋ ਕਹਿਣ ਲੱਗੇ "ਵੇਖੋ ਲੋਕੋ ਇਹੁ ਕਿਆ ਆਖਦਾ ਹੈ।" ਨਾਨਕ! ਕਮਲੀਆਂ ਗੱਲਾਂ ਛੱਡ, ਜੇ ਤੈਨੂੰ ਚੰਗਾ ਲੱਗੇ ਤਾਂ ਅਗਲੀ ਫਸਲ ਤੈਨੂੰ ਨਵੇਕਲੀ ਖੇਤੀ ਵਾਹਿ ਦੇਸਾਂ। ਤਾਂ ਗੁਰੂ ਨਾਨਕ ਕਹਿਣ ਲੱਗੇ ਪਿਤਾ ਜੀ! ਅਸੀਂ ਹੁਣ ਨਵੀਂ ਖੇਤੀ ਵਾਹੀ ਹੈ ਭਲੀ ਪ੍ਰਕਾਰ ਜੰਮੀ ਹੈ ਦੇਖਣ ਨੂੰ ਵੀ ਬੇ-ਮਿਸਾਲ ਹੈ। ਪਿਤਾ ਕਾਲੂ ਜੀ ਇਹ ਸੁਣਕੇ ਕਹਿਣ ਲੱਗੇ ਨਾਨਕ! ਕੀ ਪਿਆ ਆਖਦਾ ਹੈਂ ਤੇਰੀ ਖੇਤੀ ਕਿਧਰੇ ਨਜ਼ਰ ਨਹੀਂ ਆ ਰਹੀ। ਤਾਂ ਗੁਰੂ ਨਾਨਕ ਮਹਾਰਾਜ ਨੇ ਆਖਿਆ! "ਅਸਾਂ ਏਹੁ ਖੇਤੀ ਵਾਹੀ ਹੈ ਜੋ ਤੂੰ ਸੁਣੇਗਾ? ਫਿਰ ਬਾਬਾ ਨਾਨਕ ਜੀ ਨੇ ਇਹ ਸ਼ਬਦ ਗਾਵਿਆ।

ਸੋਰਠਿ ਮਹਲਾ ੧ ਘਰੁ ੧ ॥

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥

ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥

ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥

ਬਾਬਾ ਮਾਇਆ ਸਾਥਿ ਨ ਹੋਇ ॥

ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥

ਮਹਿਤਾ ਕਾਲੂ ਨੇ ਫਿਰ ਕਿਹਾ ਨਾਨਕ! ਜੇ ਖੇਤੀ ਨਹੀਂ ਕਰਨੀ ਤਾਂ ਹੱਟੀ ਕਰ ਲੈ। ਬਹੁਤਾ ਲਾਭ ਹੋਵੇਗਾ। ਬਾਬੇ ਨਾਨਕ ਕਿਹਾ :

ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥

ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥

ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥

ਕਾਲੂ ਜੀ ਇਹ ਸੁਣ ਕਹਿਣ ਲੱਗੇ ਨਾਨਕ ਜੇ ਹੱਟੀ ਨਹੀਂ ਕਰਨੀ ਤਾਂ ਸੌਦਾਗਰ ਬਣ ਜਾ ਤਾਂ ਬਾਬੇ ਨਾਨਕ ਕਿਹਾ :

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥

ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥

ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥

ਗੁਰੂ ਨਾਨਕ ਪ੍ਰੀਤ ਗੀਤ ਅੱਗੇ ਕੋਈ ਪੇਸ਼ ਨ ਜਾਂਦੀ ਦੇਖ ਅਖੀਰ ਮਹਿਤਾ ਕਾਲੂ ਜੀ ਨੇ ਕਿਹਾ - ਤੂੰ ਸਾਡੇ ਕੰਮੋਂ ਗਇਓਂ, ਤੇਰੀਆਂ ਖੱਟੀਆਂ ਅਸੀਂ ਖਾ ਲਈਆਂ। ਤੇਰੀਆਂ ਇਨ੍ਹਾਂ ਗੱਲਾਂ ਕਰਕੇ ਸ਼ਰੀਕੇ ਦੇ ਤਾਹਨੇ ਮੇਹਣੇ ਸੁਣਦੇ ਆ ਰਹੇ ਹਾਂ ਕਿ ਕਾਲੂ ਦਾ ਪੁੱਤਰ ਮਖੱਟੂ ਹੈ। ਪੁੱਤਰ ਜੇ ਤੂੰ ਫਕੀਰ ਹੀ ਬਣ ਗਿਆ ਤਾਂ ਸਾਡਾ ਬਹੁਤ ਨੁਕਸਾਨ ਹੋਵੇਗਾ ਜੇ ਹੋਰ ਕੁਝ ਨਹੀਂ ਕਰ ਸਕਦਾ ਤਾਂ ਅਖੀਰ ਚਾਕਰੀ (ਨੌਕਰੀ) ਹੀ ਕਰ ਲੈ। ਤਾਂ ਬਾਬੇ ਕਿਹਾ :

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥

ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥

ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥

ਗੁਰੂ ਨਾਨਕ ਕਹਿਣ ਲੱਗੇ ਪਿਤਾ ਜੀ! "ਅਸਾਡੀ ਖੇਤੀ ਬੀਜੀ ਖਰੀ ਜੰਮੀ ਹੈ।

ਅਸਾਂ ਇਸ ਖੇਤੀ ਦਾ ਆਸਰਾ ਹੈ, ਜੋ ਹਾਸਲ ਦੀਵਾਨ ਸਭੁ ਉਤਰੇਗਾ ਤਲਬੁ ਕੋਈ ਨ ਕਰੇਗਾ। ਪੁਤ੍ਰ ਧੀਆਂ ਸੁਖਾਲੇ ਹੋਵਣਗੇ ਅਤੇ ਫਕੀਰ ਭਿਰਾਓ ਭਾਈ ਸਭ ਕੋਈ ਵਰੁਸਾਵੈਗਾ। ਜਿਸ ਸਾਹਿਬ ਦੀ ਮੈਂ ਕਿਰਸਾਣੀ ਵਾਹੀ ਹੈ ਸੋ ਮੇਰਾ ਬਹੁਤ ਖਸਮਾਨਾ ਕਰਦਾ ਹੈ। ਜਿਸ ਦਿਨ ਦੀ ਉਸ ਦੇ ਨਾਲਿ ਬਣ ਆਈ ਹੈ, ਤਿਸ ਦਿਨ ਦਾ ਬਹੁਤ ਖੁਸ ਰਹੰਦਾ ਹਾਂ। ਜੋ ਕਿਛ ਮੰਗਦਾਂ ਹਾਂ ਸੋ ਦੇਂਦਾ ਹੈ। ਪਿਤਾ ਜੀ! ਅਸਾਂ ਏਵਡੁ ਸਾਹਿਬ ਟੋਲਿ ਲਧਾ ਹੈ! ਸਉਦਾਗਰੀ ਚਾਕਰੀ ਹਟੁ ਪਟਣੁ ਸਭੁ ਸਉਪਿ ਛਡਿਆ ਹੈਸੁ। ਤਬ ਕਾਲੂ ਹੈਰਾਨ ਹੋਇ ਗਇਆ। ਆਖਿਓਸ 'ਬੇਟਾ ਤੇਰਾ ਸਾਹਿਬ ਅਸਾਂ ਡਿਠਾ ਸੁਣਿਆ ਕਿਛੁ ਨਾਹੀ।' ਤਬ ਬਾਬੇ ਨਾਨਕ ਆਖਿਆ! 'ਪਿਤਾ ਜੀ! ਜਿਨਾ ਮੇਰਾ ਸਾਹਿਬ ਡਿੱਠਾ ਹੈ, ਤਿਨਾਂ ਸਲਾਹਿਆ ਹੈ'।

*ਦਾਨਾ ਬਨਾਮ ਮਰਦਾਨਾ* - ਇਤਿਹਾਸ ਅਨੁਸਾਰ ਚੋਭੜ ਜਾਤ ਦੇ ਮਿਰਾਸੀ ਮੀਰ ਬਾਦਰੇ ਦੇ ਪੁੱਤਰ ਦਾ ਨਾਂ ਦਾਨਾ ਸੀ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਨੁਸਾਰ "ਮਰਦਾਨਾ ਉਨ੍ਹਾਂ ਨੂੰ ਗੁਰੂ ਨਾਨਕ ਜੀ ਵੱਲੋਂ ਮਿਲਿਆ ਖਿਤਾਬ ਸੀ।" ਮਾਤਾ ਦਾ ਨਾਂ 'ਲੱਖੋ' ਕਰਕੇ ਲਿਖਿਆ ਮਿਲਦਾ ਹੈ। ਮਹਾਨ ਕੋਸ਼ ਦੇ ਲਿਖਾਰੀ ਭਾਈ ਕਾਹਨ ਸਿੰਘ ਨਾਭਾ ਅਨੁਸਾਰ ਭਾਈ ਮਰਦਾਨਾ ਜੀ ਦਾ ਜਨਮ ਤਲਵੰਡੀ ਵਿਖੇ ਸੰਮਤ 1516 ਈ. ਨੂੰ ਹੋਇਆ। ਇਉਂ ਉਮਰ ਮੁਤਾਬਿਕ ਆਪ ਜੀ ਗੁਰੂ ਨਾਨਕ ਜੀ ਕੋਲੋਂ 10 ਕੁ ਸਾਲ ਵੱਡੇ ਸਨ। ਮਿਰਾਸੀਆਂ ਦੇ ਬੱਚਿਆਂ ਨੂੰ ਗੁੜ੍ਹਤੀ ਵੀ ਰਾਗ ਦੀ ਹੀ ਮਿਲਦੀ ਹੈ। ਇਹ ਅਖਾਣ ਵੀ ਆਮ ਪ੍ਰਸਿੱਧ ਹੈ ਕਿ "ਮਿਰਾਸੀਆਂ ਦੇ ਬੱਚੇ ਜਦ ਵੀ ਰੋਂਦੇ ਹਨ ਤਾਂ ਰਾਗ ਵਿੱਚ ਹੀ ਰੋਂਦੇ ਹਨ"। "ਬਲਿਉ ਚਿਰਾਗ" ਦੇ ਕਰਤਾ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ ਲਿਖੇ ਅਨੁਸਾਰ "ਗੁਰੂ ਨਾਨਕ ਜੀ ਦਾ ਜੋਰ ਹਉਮੈ ਨੂੰ ਮਾਰਨ ਦਾ ਸੀ। ਹਉਮੈ ਵੀ ਸੂਖਮ ਹੈ ਤੇ ਸ਼ਬਦ ਵੀ ਸੂਖਮ ਪਰ ਸ਼ਬਦ ਨਾਲ ਜੇ ਰਾਗ ਮਿਲਾ ਦਿੱਤਾ ਜਾਏ ਤਾਂ ਐਸਾ ਔਖਦ (ਦਵਾਈ) ਤਿਆਰ ਹੋ ਜਾਂਦਾ ਹੈ ਜੋ ਕਰੜੀ ਤੋਂ ਕਰੜੀ ਹਉਮੈ ਨੂੰ ਵੀ ਜੜੋਂ ਉਖਾੜ ਸਕਦਾ ਹੈ। ਇਸ ਸੋਚ ਵਿੱਚ ਬਾਹਰ ਬ੍ਰਿਛ ਹੇਠਾਂ ਇੱਕ ਦਿਨ ਲੇਟੇ ਹੋਏ ਸਨ ਕਿ ਉਨ੍ਹਾਂ ਦੇ ਕੰਨਾਂ ਵਿੱਚ ਰਬਾਬ ਵਜਾਉਣ ਦੀ ਆਵਾਜ਼ ਪਈ। ਗੁਰੂ ਜੀ ਉੱਠ ਕੇ ਰਬਾਬ ਵਜਾਉਣ ਵਾਲੇ ਦੇ ਕੋਲ ਗਏ ਤਾਂ ਪੁੱਛਿਆ, ਭਾਈ

ਤੇਰਾ ਨਾਉਂ ਕਿਆ ਹੈ ਤਾਂ ਉਸ ਨੇ ਕਿਹਾ, ਮੇਰਾ ਨਾਉਂ ਦਾਨਾ ਹੈ ਲੋਕ ਮਰਾਸੀ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਇਹ ਸੁਣਕੇ ਕਿਹਾ! ਤੂੰ ਰਬਾਬ ਭਲੀ ਵਜਾਂਦਾ ਹੈਂ ਤੇ ਤੈਨੂੰ ਰਾਗਾਂ ਦੀ ਚੰਗੀ ਸੋਝੀ ਹੈ। ਪਰ ਜੇ ਤੂੰ ਸਾਡੀ ਸੰਗਤ ਕਰੇਂ ਤੇ ਸ਼ਬਦ ਪਾਇਕੇ ਗਾਵੇਂ ਤਾਂ ਤੇਰਾ ਦੀਨ ਦੁਨੀ ਵਿੱਚ ਉਧਾਰ ਕਰੀਏ। ਦਾਨਾ ਨੇ ਕਿਹਾ ਅਸੀਂ ਧਨੀ (ਅਮੀਰਾਂ) ਨੂੰ ਰਾਗ ਸੁਣਾ ਕੇ ਪੈਸੇ ਲਿਆਉਂਦੇ ਹਾਂ। ਆਪਣੇ ਧੀਆਂ ਪੁੱਤਰਾਂ ਦਾ ਦੁਨੀਆਂ ਵਿੱਚ ਗੁਜ਼ਾਰਾ ਕਰਦੇ ਹਾਂ। ਅਸੀਂ ਜੇ ਤੇਰੇ ਨਾਲ ਲੱਗਾਂਗੇ ਤਾਂ ਜੋ ਕੁਟੰਬ (ਪ੍ਵਾਰ) ਹੈਨਿ ਸੋ ਸਭ ਭੁੱਖ ਨਾਲ ਹੀ ਮਰ ਜਾਣਗੇ ਤੇ ਭੁੱਖਿਆਂ ਨਿਮਾਜ਼ ਰੋਜ਼ਾ ਵੀ ਨਹੀਂ ਹੋਵੇਗਾ। ਦੀਨ ਤੇ ਦੁਨੀ ਵੀ ਸਾਡੇ ਐਵੇਂ ਹੀ ਜਾਣਗੇ ਤੇ ਤੁਸੀਂ ਉਧਾਰ ਕਿਸ ਤਰ੍ਹਾਂ ਕਰੋਗੇ। ਤਾਂ ਸਾਹਿਬ ਬਚਨ ਕੀਤਾ : 'ਦਾਨਿਆਂ ਤੂੰ ਦੀਵਾਨਾ ਹੋਇਆ ਹੈਂ, ਸਭ ਪ੍ਰਿਤਪਾਲਣਾ ਈਸ਼ਵਰ ਕਰਦਾ ਹੈ, ਨਮਾਜ਼ ਤੇ ਰੋਜ਼ਾ ਖੁਦਾ ਦੇ ਘਰੋਂ ਬਖ਼ਸ਼ਸ਼ ਹੈ। ਖੁਦਾ ਦਾ ਘਰ ਮਹਾਂਪੁਰਸ਼ਾਂ ਦਾ ਰਿਦਾ (ਹਿਰਦਾ) ਹੈ। ਜਦ ਲੇਖਾ ਹੋਵੇਗਾ ਤਾਂ ਕਿਸੇ ਹੋਰ ਨੇ ਹਾਮੀ ਨਹੀਂ ਭਰਨੀ। ਫਿਰ ਗੁਰੂ ਨਾਨਕ ਜੀ ਨੇ ਸਮਝਾਉਂਦੇ ਹੋਏ ਕਿਹਾ : 'ਦਾਨਿਆਂ ਜੇ ਹੁਣ ਮਰਦਾਨਾ (ਸੂਰਮਾ) ਹੋਵੇਂ, ਸ਼ਬਦ ਪਾਇ ਕੈ ਰਾਗ ਗਾਵੇਂ ਤਾਂ ਤੇਰਾ ਦੋਹਾਂ ਲੋਕਾਂ ਕਾ ਕਾਰਜ ਸੁਹੇਲਾ ਹੋਏਗਾ. ਦਾਨਾ ਮਰਦਾਨਾ ਬਣ ਧਰਤੀ ਦੇ ਲੋਕਾਂ ਨੂੰ ਸੋਧਣ ਲਈ ਗੁਰੂ ਨਾਨਕ ਜੀ ਨਾਲ ਹੋ ਉੱਠਿਆ।

ਕੀਰਤਨ ਨੇ ਜਨਮ ਤਲਵੰਡੀ ਵਿਖੇ ਲਇਆ। ਬਾਬੇ ਦੇ ਸ਼ਬਦ ਤੇ ਮਰਦਾਨੇ ਦੀ ਰਬਾਬ ਨੇ ਉਹ ਕਰਾਮਾਤ ਕੀਤੀ ਜਿਸ ਦਾ ਬਦਲ ਸੰਸਾਰ ਨੂੰ ਅਜੇ ਤੱਕ ਨਹੀਂ ਲੱਭਾ ਅਤੇ ਸ਼ਾਇਦ ਕਦੇ ਵੀ ਨ ਲੱਭੇ।

***ਕੀਰਤਨ*** - ਇਤਿਹਾਸ ਦੇ ਪੰਨਿਆਂ ਤੇ ਨਿਗਾਹ ਮਾਰਦਿਆਂ ਇਹ ਸਮਝ ਆਉਂਦੀ ਹੈ ਕਿ ਮਰਦਾਨੇ ਦੀ ਰਾਗ ਦੀ ਸਮਝ ਅਤੇ ਰਬਾਬ ਦੀ ਧੁੰਨ ਨੇ ਬਾਬੇ ਦੇ ਸ਼ਬਦ ਨਾਲ ਮਿਲ ਕੇ *'ਵਿਸਮਾਦੀ ਕੀਰਤਨ'* ਦਾ ਜੋ ਨਵਾਂ ਮਾਹੌਲ ਸਿਰਜਿਆ ਉਸ ਸਦਕਾ ਹੀ ਮਰਦਾਨਾ ਗੁਰੂ ਨਾਨਕ ਨਾਲ ਲੱਗਭੱਗ 47 ਸਾਲ ਸਾਥ ਰਿਹਾ। ਇੰਨੇ ਲੰਮੇ ਸਮੇਂ ਦੌਰਾਨ ਗੁਰੂ ਨਾਨਕ ਦੇ ਮੁੱਖ ਤੋਂ ਉੱਚਰੇ ਸ਼ਬਦ ਸੁਣੇ ਅਤੇ ਗਾਏ। ਗੁਰੂ ਨਾਨਕ ਦੁਆਰਾ ਵਿਸਮਾਦੀ ਰੰਗ ਵਿੱਚ 'ਕਰਤੇ ਦੀ ਕੀਰਤ' ਨਾਲ ਅਤੇ

ਨਾਲ ਹੀ ਵੱਜਦੀ ਰਬਾਬ ਨਾਲ ਜੋ ਰਸ ਚੋਇਆ ਹੋਵੇਗਾ ਉਸ ਨੂੰ ਲਫਜ਼ਾਂ ਵਿੱਚ ਬਿਆਨ ਕਰਨ ਲਈ ਅਜੇ ਤੱਕ ਕੋਈ ਦੁਨਿਆਵੀ ਸੋਚ ਸਮਝ ਮੁਕੰਮਲ ਨਹੀਂ। ਜਿਸ ਜਿਸ ਵੀ ਕੀਤੀ ਹੈ ਬਹੁਤ ਕੀਤੀ ਹੈ ਪਰ ਮੁਕੰਮਲ ਨਹੀਂ। ਉਹ ਗੁਰੂ ਨਾਨਕ ਹੀ ਸੀ ਜਾਂ ਸਾਥੀ 'ਰਬਾਬੀ ਮਰਦਾਨਾ' ਜਾਂ ਉਹ ਵਡਭਾਗਾ ਸਮਾਂ ਜਿਸ ਵਿੱਚ ਵਿਸਮਾਦੀ ਕੀਰਤਨ ਦੇ 'ਅਮਿਉ ਝਰਨੇ' ਚੱਲੇ ਹੋਣਗੇ ਤੇ ਵਿਰਲੇ ਹੀ ਇਸ ਵਿੱਚ ਮਖ਼ਮੂਰ ਹੋਏ ਹੋਣਗੇ। ਜਿਹੜੇ ਉਸ 'ਅਮਿਉ ਝਰਨੇ' ਵਿੱਚ ਗਹਿਗੱਚ ਭਿੱਜੇ ਹੋਣਗੇ ਅਤੇ ਭਿੱਜਣ ਸਦਕਾ ਜੋ ਝਰਨਾਹਟ ਉਨ੍ਹਾਂ ਅੰਦਰ ਛਿੜੀ ਹੋਵੇਗੀ,ਉਨ੍ਹਾਂ ਲਈ ਕੁਝ ਕਿਹਾ ਨਹੀਂ ਜਾ ਸਕਦਾ ਬਸ *'ਧੰਨ ਧੰਨ ਧੰਨ'* ਹੀ ਨਿੱਕਲਦਾ ਹੈ।

*ਤਾਰਿਆ ਜਹਾਨ* - ਭਾਈ ਮਰਦਾਨੇ ਨੂੰ ਨਾਲ ਲੈ ਮੇਰੇ ਗੁਰੂ ਨਾਨਕ ਨੇ ਸਗਲੀ ਲੋਕਾਈ ਨੂੰ ਸੋਧਣ ਲਈ ਕੂਚ ਕੀਤਾ। ਜਿਉਂ ਚਾਲੇ ਪਾਏ, ਥਾਂ-ਥਾਂ ਕੂਚ ਕਰ ਭੁੱਲਿਆਂ-ਭਟਕਿਆਂ, ਰਾਹੋਂ ਬੇਰਾਹ ਹੋਏ ਕੁਰਾਹਿਆਂ ਨੂੰ ਜ਼ਿੰਦਗੀ ਜਿਊਣ ਦਾ ਅਸਲੀ ਰਾਹ ਦੱਸ, ਸੱਚ ਦੇ ਰਾਹ ਪਾ ਇਕ ਪਾਰਬ੍ਰਹਮ ਪ੍ਰਮੇਸ਼ਰ ਨਾਲ ਜੋੜਿਆ। ਗੁਰੂ ਨਾਨਕ ਨੇ ਕੋਈ ਸਮਾਂ, ਕੋਈ ਮੌਕਾ ਹੱਥੋਂ ਨਹੀਂ ਜਾਣ ਦਿੱਤਾ। ਸਭਨਾ ਨੂੰ ਇੱਕ-ਇੱਕ ਕਰਕੇ "ਗੁਰਮੁੱਖ ਗਾਡੀ ਰਾਹ" ਦੇ ਸੁਖਾਲੇ ਰਾਹ ਤੇ ਲਿਆ ਖੜਾ ਕੀਤਾ। ਅਵਤਾਰ ਧਾਰਨ ਦੇ ਲੰਮੇ ਸਮੇਂ ਤੋਂ ਜਿਸ ਨੂਰਾਨੀ ਤੱਕਣੀ, ਹੱਸਮੁਖ ਮੁਖੜੇ ਅਤੇ ਤੇਜ ਪ੍ਰਤਾਪ ਸਦਕਾ ਪਹਿਲੋਂ ਦਾਈ, ਫਿਰ ਪੰਡਿਤ ਹਰਦਿਆਲ ਹੈਰਾਨ ਹੋਏ। ਜਦ ਪਾਠਸ਼ਾਲਾ ਪੜ੍ਹਨ ਗਏ ਤਾਂ ਗੋਪਾਲ ਪੰਡਿਤ, ਪੰਡਿਤ ਬ੍ਰਿਜ ਲਾਲ ਅਤੇ ਮੌਲਵੀ ਕੁਤੱਬੁਦੀਨ ਨੂੰ ਉਲਟਾ ਪੜ੍ਹਾਕੇ ਆ ਗਏ। ਇਉਂ ਸ਼ੁਰੂ ਕੀਤਾ 'ਸਤਿਨਾਮ ਦਾ ਚੱਕ੍ਰ' ਫਿਰਾਉਣਾ। ਜਨੇਊ ਪਾਉਣ ਦੀ ਰਸਮ ਸਮੇਂ ਵੀ ਸਭਨਾਂ ਦੇ ਚਾਅ ਲੀਰੋ ਲੀਰ ਕਰ ਛੱਡੇ। ਇਕ ਦਰਖਤ ਦੀ ਛਾਂ ਥੱਲੇ ਸੁੱਤੇ ਪਏ ਤੱਕ ਜਦ ਰਾਏ ਬੁਲਾਰ ਨੇ ਦੇਖਿਆ ਕਿ ਉਸ ਦਰਖਤ ਦੀ ਛਾਂ ਨਹੀਂ ਢਲੀ ਅਤੇ ਫਿਰ ਜਦ ਮੱਝੀਆਂ ਦੇ ਖੇਤ ਚਰਨ ਦੀ ਚਰਚਾ ਹੋਈ ਤਾਂ ਹਰਿਆ-ਭਰਿਆ ਖੇਤ ਦੇਖ ਰਾਏ ਬੁਲਾਰ ਵੀ ਸਮਝ ਗਿਆ ਕਿ ਇਹ ਕਾਲੂ ਦਾ ਪੁੱਤਰ ਕੋਈ ਆਮ ਨਹੀਂ ਸਗੋਂ 'ਖ਼ੁਦਾ ਦਾ ਬੰਦਾ' ਹੈ।

ਬਚਪਨ ਤੋਂ ਨਵੇਕਲੀ ਚਾਲੇ ਚੱਲੇ ਗੁਰੂ ਨਾਨਕ ਨੇ ਨਵੇਕਲੇ ਢੰਗ ਨਾਲ

ਸ਼ਬਦ ਦੇ ਤੀਰਾਂ ਨਾਲ ਇੱਕ-ਇੱਕ ਦੇ ਕਲੇਜੇ ਛੇਕ ਕੀਤਾ ਉਹ ਵੀ ਪੂਰੇ ਪਿਆਰ ਨਾਲ। ਕਿਸੇ ਨੂੰ ਜਬਰੀ ਨਹੀਂ ਦਬਾਇਆ, ਹਕੀਕਤ ਸਾਹਮਣੇ ਰੱਖ ਸੱਚ ਦੇ ਅਣਿਆਲੇ ਤੀਰਾਂ ਨਾਲ ਕੂੜ ਦਾ ਨਾਸ਼ ਕਰ ਸੱਚ ਦਾ ਪ੍ਰਕਾਸ਼ ਕੀਤਾ। ਗੁਰੂ ਨਾਨਕ ਨੇ ਉੱਚੀਆਂ ਜਾਤਾਂ ਦੇ ਨਾਮ ਹੇਠਾਂ ਲਿਤਾੜੇ ਜਾ ਰਹੇ ਨੀਵੀਆਂ ਜਾਤਾਂ ਦੇ ਲੋਕਾਂ ਦੀ ਸਾਰ ਲਈ।

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਲਿਖਦੇ ਹਨ "ਉਹ ਕਿਹੋ ਜਿਹੀ ਸ਼ਖਸੀਅਤ ਹੋਵੇਗੀ ਜੋ ਦੂਨੀ ਚੰਦ ਨੂੰ ਦੀਨ, ਲਾਲੋ ਨੂੰ ਲਾਲੀ, ਭਾਗੋ ਦੇ ਉੱਚੇ ਭਾਗ, ਠਗ ਨੂੰ ਸੱਜਣ, ਹੰਕਾਰੀ ਨੂੰ ਵਲੀ, ਮਾਣਸ ਖਾਣਿਆਂ ਨੂੰ ਮਨੁੱਖ ਅਤੇ ਨੂਰੀ ਨੂੰ ਨੂਰ ਦੇ ਗਈ"।

ਜਨਮ ਸਾਖੀ ਵਾਲਿਆਂ ਬਾਰ-ਬਾਰ ਲਿਖਿਆ ਹੈ ਕਿ "ਉਨ੍ਹਾਂ ਦੀ ਸੋਭਾ, ਦਰਸ਼ਨ ਕੀ ਕਿਛੁ ਬਰਨੀ ਨਹੀਂ ਜਾਤੀ। ਸਤਵਾਦੀ ਹੈ, ਸ਼ੋਭਾ ਅਨੰਨ, ਗਿਆਨ ਗਮ, ਸਿੱਧੀ ਪਹੁੰਚ ਹੈ। ਏਕ ਬਾਰ ਦੇਖਨੇ ਸੇ ਹੀ ਸੰਤੋਖ ਮਿਲਤਾ ਹੈ"। ਫਿਰ ਉਹ ਲਿਖਦੇ ਹਨ ਕਿ "ਬੋਲਿਹ ਤੋ ਗਿਆਨ ਸਰੂਪ ਦੇਖੇ ਤੋ ਜੋਤਿ ਸਰੂਪ"। ਇਸ ਤੇ ਵਾਧਾ ਇਹ ਹੈ ਕਿ ਕੋਈ ਮਾਣ ਨਹੀਂ, ਕੋਈ ਪਖੰਡ ਨਹੀਂ, ਕੋਈ ਦਿਖਾਵਾ ਨਹੀਂ। ਜਦ ਭਗਤ ਕਬੀਰ ਜੀ ਤੇ ਹੋਰ ਭਗਤ ਗੁਰੂ ਨਾਨਕ ਜੀ ਨੂੰ ਮਿਲਣ ਆਏ ਤਾਂ ਸਾਰੇ ਇੱਕ ਹੀ ਜੁਬਾਨ ਨਾਲ ਕਹਿਣ ਲੱਗ ਪਏ ਕਿ ਨਾਨਕ ਐਸਾ ਹੈ, ਜੋ ਕਿਸੀ ਬਾਤ ਕਾ ਦਾਅਵਾ ਨਹੀਂ ਕਰਤਾ, ਨਾ ਕਮਾਈ ਕਾ, ਨਾ ਭਗਤੀ ਕਾ, ਨਾ ਸਿਮਰਨ ਕਾ, ਨਾ ਜਪ ਕਾ, ਨਾ ਤਪ ਕਾ, ਨਾ ਧਰਮ ਕਾ, ਨਾ ਪੁੰਨ ਕਾ, ਨਾ ਸੀਲ ਕਾ, ਨਾ ਸੰਜਮ ਕਾ, ਨਾ ਜੁਗਤ ਕਾ, ਨਾ ਰਹਿਤ ਕਾ, ਨਾ ਇਸ਼ਨਾਨ ਕਾ, ਨਾ ਨਾਮ ਕਾ, ਨਾ ਕਾਹੂ ਸੇਵਾ ਕਾ, ਆਪਣੇ ਆਪ ਕੋ ਕੀਟ ਕਰਿ ਜਾਣਤਾ ਹੈ ਅਰ ਕਰਣਹਾਰ ਉਸ ਕਉ ਪਛਾਨਤਾ ਹੈ। ਕਰਮ ਕਰਿ ਕਰਿ, ਨਿਹ ਕਰਮ ਆਪਣੇ ਆਪ ਕੋ ਜਣਾਂਦਾ ਹੈ'।

ਗੁਰੂ ਨਾਨਕ ਦੇਵ ਜੀ ਸੁਮੇਰ ਗਏ। ਸਿਧ ਦੇਖ ਹੈਰਾਨ ਹੋ ਗਏ। ਪਹਿਲੀ ਨਜ਼ਰ ਨਾਲ ਹੀ ਸਭ ਜਾਣ ਗਏ ਕਿ ਇਹ ਕੋਈ ਮਹਾਨ ਸ਼ਖਸੀਅਤ ਹੈ

*"ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ।*

ਇਸੇ ਲਈ ਭਾਈ ਜੀ ਨੇ ਲਿਖਿਆ ਹੈ

*"ਕੇਹੜਾ ਝਲੇ ਗੁਰੂ ਦੀ ਝਾਲਾ।"*

"ਬਗਦਾਦ ਦੀ ਵਿੱਥਿਆ ਵੀ ਉਨ੍ਹਾਂ ਦੀ ਮਹਾਨ ਸ਼ਖਸੀਅਤ ਤੇ ਠੀਕ ਚਾਨਣਾ ਪਾਉਂਦੀ ਹੈ। ਬਾਬੇ ਨੇ ਬਾਂਗ ਦਿੱਤੀ, ਦਿਲ ਖਿੱਚਵੀਂ ਆਵਾਜ਼ ਸੀ :

*"ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ"* ਸੰਗ ਸਾਰ ਦਾ ਹੁਕਮ ਦਿੱਤਾ ਪਰ ਪੱਥਰ-ਮਾਰਨ ਵਾਲਿਆਂ ਦੇ ਹੱਥ ਉੱਥੇ ਦੇ ਉੱਥੇ ਹੀ ਰਹਿ ਗਏ ਜਦ ਉਨ੍ਹਾਂ ਨੇ ਆਪਣੇ ਸਾਹਮਣੇ ਤੇਜਮਈ ਚਿਹਰਾ ਦੇਖਿਆ।

***ਗੁਰੂ ਨਾਨਕ, ਜਿਸ ਜੈਸਾ ਕੋਈ ਹੋਰ ਨਹੀਂ :*** ਭੱਟਾਂ ਨੇ ਗੁਰੂ ਨਾਨਕ ਨੂੰ ਸ਼ਬਦ ਦਾ ਸੋਮਾਂ (ਸ਼ਬਦ ਸੇਰ) ਕਹਿ ਵਡਿਆਇਆ ਹੈ। ਅਤੇ ਇਹ ਵੀ ਕਿਹਾ ਕਿ "ਗੁਰੂ ਨਾਨਕ ਨੂੰ ਸਮਝਣ ਲਈ ਗੰਭੀਰ, ਧੀਰਜ ਤੇ ਉੱਚ ਕੋਟੀ ਦੀ ਅਕਲ ਦੀ ਲੋੜ ਹੈ "ਗਾਵਹਿ ਗੰਭੀਰ ਧੀਰ ਮਤਿ ਸਾਗਰ"।

ਮੇਰੇ ਬਾਬਾ ਨਾਨਕ ਜੀ ਨਿਰਵੈਰ ਮੂਰਤ ਹਨ। ਹੋਣ ਵੀ ਕਿਉਂ ਨਾ, ਇੱਕ ਨਿਰਵੈਰ ਅਕਾਲ ਪੁਰਖ ਜੁ ਹਿਰਦੈ ਵਿੱਚ ਰਮਿਆ ਹੋਇਆ ਹੈ। ਗੁਰੂ ਨਾਨਕ ਨੇ "ਆਪ ਇਕ ਰਸ ਦੀ ਪ੍ਰਾਪਤੀ ਕੀਤੀ ਅਤੇ ਸਗਲੀ ਸ੍ਰਿਸ਼ਟੀ ਨੂੰ ਵੀ ਨਾਮ ਦੀ ਬਰਕਤ ਝੋਲੀ ਪਾ ਤਾਰ ਗਏ ਹਨ। ਬਸ ਹੁਣ ਲੋੜ ਸਾਡੇ ਉੱਦਮ ਦੀ ਹੈ।

ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥
ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥

ਬਚਿੱਤ੍ਰ ਨਾਟਕ ਵਿੱਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਲਿਖਦੇ ਹਨ ਕਿ ਕਲਿਯੁਗ ਵਿੱਚ ਧਰਮ ਕੇਵਲ ਉਨ੍ਹਾਂ ਹੀ ਚਲਾਇਆ ਹੈ ਅਤੇ ਧਰਮ ਦੇ ਸਭ ਢੂੰਡਾਊਆਂ ਨੂੰ ਰਾਹ ਦਿਖਾਲਿਆ ਹੈ। ਜੋ ਜੋ ਉਨ੍ਹਾਂ ਦੇ ਰਾਹ ਤੇ ਤੁਰ ਪਏ, ਉਹ

ਦੁੱਖ ਸੁੱਖ ਤੋਂ ਉਤਾਂਹ ਹੋ ਗਏ ਤੇ ਉਨ੍ਹਾਂ ਦੀਆਂ ਤ੍ਰਿਸ਼ਨਾਵਾਂ ਮੁੱਕ ਗਈਆਂ। ਉਹ ਮੌਤ ਤੋਂ ਵੀ ਉੱਪਰ ਹੋ ਗਏ।

*ਤਿਨ ਇਹ ਕਲ ਮੋ ਧਰਮ ਚਲਾਯੋ।*
*ਸਭ ਸਾਧਨ ਕੋ ਰਾਹ ਬਤਾਯੋ।*
*ਜੋ ਤਾ ਕੇ ਮਾਰਗਿ ਮਹਿ ਆਏ। ਤੇ ਕਬਹੂ ਨਹੀਂ ਪਾਪ ਸਤਾਏ।*
*ਜੋ ਜੋ ਪੰਥ ਤਵਨ ਕੇ ਪਰੇ। ਪਾਪ ਤਾਪ ਤਿਨ ਕੋ ਪ੍ਰਭ ਹਰੇ।*

***ਹਉ ਮਿਤਿ ਕਰ ਵਰਨਓ :*** ਇਹ ਇਕ ਅੱਟਲ ਸਚਾਈ ਅਤੇ ਕੌੜਾ ਸੱਚ ਹੈ ਕਿ ਅਸੀਂ ਸੰਸਾਰੀ ਕਿਸੇ ਦਾਇਰੇ ਵਿੱਚ ਹਾਂ। ਅਸੀਂ ਸੱਚਮੁੱਚ ਹੀ ਸਰੀਰਕ, ਮਾਨਸਿਕ ਅਤੇ ਅਧਿਆਤਮਿਕਤਾ ਦੇ ਦਾਇਰੇ ਵਿੱਚ ਹਾਂ ਇਸ ਲਈ ਸਾਡੀ ਮਤਿ, ਸੋਚਣ ਸ਼ਕਤੀ ਵੀ ਦਾਇਰੇ ਵਿੱਚ ਹੈ। ਪਰ ਗੁਰੂ ਅਤੇ ਗੁਰੂ ਦੇ ਗੁਣ ਸਾਡੇ ਇਸ ਦਾਇਰੇ ਤੋਂ ਕਿਤੇ ਅਗਾਂਹ ਦੀ ਗੱਲ ਹੈ। ਇਸ ਲਈ ਅਸੀਂ ਜੋ ਕੁਝ ਗੁਰੂ ਦੇ ਬਾਰੇ ਜਾਣਦੇ ਹਾਂ, ਕਹਿ ਜਾਂ ਲਿਖ ਸਕਦੇ ਹਾਂ ਉਹ ਸਿਰਫ ਸੀਮਤ ਲਫਜ਼ਾਂ ਜਾਂ ਅੱਖਰਾਂ ਵਿੱਚ ਹੈ ਪਰ ਉਹ ਬੇਅੰਤ ਹੈ। ਜਿਸਦਾ ਕੋਈ ਅੰਤ ਨਹੀਂ, ਕੋਈ ਅੰਤ ਨਹੀਂ। ਉਸ ਦੇ ਗੁਣ ਅਨੇਕ ਹਨ ਅਤੇ ਅਨੇਕਾਂ ਤੋਂ ਵੀ ਅਨੇਕ ਹਨ। ਦੁਨਿਆਵੀ ਗਿਣਤੀ ਤੋਂ ਕਿਤੇ ਹੋਰ ਪਰੇ ਹੋਰ ਹੋਰ, ਕੋਈ ਪਤਾ ਨਹੀਂ, ਸੂਝ ਸਮਝ ਨਹੀਂ। ਜਿਸਦੀ ਕੋਈ ਸੂਝ ਸਮਝ ਨਹੀਂ ਉਸ ਬਾਰੇ ਇਹ ਖੋਟੀ ਮਤਿ, ਮੂਰਖ ਅਖਵਾਣ ਵਾਲਾ ਇਹ ਦਿਮਾਗ ਜਿਹੜਾ ਕ੍ਰੋੜਾਂ ਅਪਰਾਧਾਂ ਦਾ ਭਾਗੀ ਹੈ, ਕੀ ਵਰਣਨ ਕਰ ਸਕਦਾ ਹੈ। ਤਿਲ ਮਾਤਰ ਵੀ ਨਹੀਂ, ਬਿਲਕੁਲ ਨਹੀਂ।

*"ਉਸਦੀ ਉਪਮਾ ਕਿਆ ਕਰਾਂ, ਜਿਸ ਜੈਸਾ ਕੋਈ ਹੋਰ ਨਹੀਂ"।*

ਹੇ ਕ੍ਰੋੜਾਂ ਬ੍ਰਹਿਮੰਡਾਂ ਦੇ ਸੁਆਮੀ, ਸਾਰਿਆਂ ਜੀਵਾਂ ਦੇ ਦਾਤਾ, ਪ੍ਰਤਿਪਾਲਣ ਕਰ ਸਭ ਦੀ ਸੰਭਾਲ ਕਰਨ ਵਾਲੇ ਗਰੀਬ ਨਿਵਾਜ! ਤੇਰੇ ਇੱਕ ਗੁਣ ਦੀ ਭੀ ਸੂਝ ਬੂਝ ਨਹੀਂ ਹੈ। ਤੈਨੂੰ ਕਿਸ ਤਰ੍ਹਾਂ ਅਰਾਧਣਾ ਹੈ, ਇਹ ਭੀ ਨਹੀਂ ਪਤਾ। ਹੇ ਦੀਨ ਦਿਆਲ, ਕ੍ਰਿਪਾਲੂ, ਸੁੱਖਾਂ ਦੇ ਸਾਗਰ, ਸਭ ਥਾਂ ਵਿਆਪਕ ਤੈਨੂੰ ਮੈਂ ਮੂਰਖ ਨੇ ਬਹੁਤ ਦੂਰ ਕਰ ਜਾਣਿਆਂ ਹੈ। ਤੂੰ ਬੇਅੰਤ ਨੂੰ ਕਿਸ ਤਰ੍ਹਾਂ ਵਰਣਨ ਕਰਾਂ, ਕਿਆ ਉਪਮਾ ਕਰਾਂ ਕਿਉਂ ਜੋ ਮੇਰੀ ਮਤਿ ਤਾਂ ਦਾਇਰੇ ਵਿੱਚ ਹੈ।

ਇਸ ਲਈ ਅਰਦਾਸ ਬੇਨਤੀ ਜੋਦੜੀ ਹੈ ਗਰੀਬ ਨਿਵਾਜ ਮੈਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਦੇ ਘੇਰੇ ਵਿੱਚ ਉਪਦੇਸ਼ ਦੇਣਾ ਕਰੋ।

ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥

ਪੰਨਾ ਨੰ 612

## ਅਜੂਨੀ ਮੈਂਬਰਸ਼ਿਪ

| | |
|---|---|
| ਦੇਸ ਲਈ ਸਾਲਾਨਾ ਚੰਦਾ | 100 ਰੁਪਏ |
| ਇੰਗਲੈਂਡ ਲਈ | 30 £ |
| ਅਮਰੀਕਾ ਲਈ | 50 $ |
| ਕਨੇਡਾ ਲਈ | 50 $ |

***ਚੰਦਾ ਭੇਜਣ ਲਈ ਪਤਾ:***

ਬਾਬਾ ਸਰਬਜੋਤ ਸਿੰਘ ਜੀ ਬੇਦੀ
ਕਿਲਾ ਬੇਦੀ ਸਾਹਿਬ
ਊਨਾ ਸਾਹਿਬ, ਹਿਮਾਚਲ

Baba Sarbjot Singh Ji Bedi
Qila Bedi Sahib
Una Sahib (Himachal)

# ਬਲਿਹਾਰੀ ਗੁਰ ਆਪਣੇ

ਪ੍ਰਿੰਸੀਪਲ ਸਤਿਬੀਰ ਸਿੰਘ*

ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਦੇ ਆਰੰਭ ਵਿੱਚ ਹੀ ਉਸ ਗੁਰੂ ਤੋਂ ਸਦਕੇ ਤੇ ਵਾਰੀ ਹੋਣ ਲਈ ਕਹਿੰਦੇ ਹਨ ਜਿਸ ਦੀ ਛੋਹ ਤੇ ਰਹਿਮਤ ਨਾਲ ਮਾਣਸ ਤੋਂ ਦੇਵਤਾ ਹੁੰਦਿਆਂ ਕੋਈ ਢਿੱਲ ਨਹੀਂ ਲਗਦੀ। ਸੱਚੀ ਗੱਲ ਤਾਂ ਇਹ ਹੈ ਕਿ ਪਹਿਲਾਂ 'ਪਸ਼ੂ ਲਪੇਟੇ ਚੰਮ' ਮਨੁੱਖਾਂ ਨੂੰ ਮਨੁੱਖ ਬਣਾਂਦਿਆਂ ਹੀ ਸਮਾਂ ਲਗਦਾ ਹੈ। ਦੋ ਸਦੀਆਂ ਲੱਗ ਗਈਆਂ ਇਸ ਸ਼ੂਦਰ ਬਿਰਤੀ ਵਾਲੇ ਇਨਸਾਨ ਦੀ ਸ਼ਖਸੀਅਤ ਨੂੰ ਉੱਜਲ ਕਰਦਿਆਂ। ਜਦ ਇਹ ਸ਼ਖਸੀਅਤ ਨਿੱਖਰ ਆਈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਵਾਲੇ ਦਿਹਾੜੇ ਦੇਵਤੇ ਨਹੀਂ, "ਅਕਾਲ ਮੂਰਤ" ਬਣਾਂਦਿਆਂ ਢਿੱਲ ਨਾ ਲਗਾਈ। ਦਸਵੇਂ ਪਾਤਸ਼ਾਹ ਨੇ ਸੱਚ-ਮੁੱਚ ਹੱਥ ਖੜਗ ਫੜਕੇ "ਵਿਚਹੁ ਮਾਰਿ ਕਢੀਆ ਬੁਰਿਆਈਆ।"

ਗੁਰੂ ਨਾਨਕ ਦੇਵ ਜੀ ਨੇ ਦੇਖ ਲਿਆ ਸੀ ਕਿ ਦਿਸਣ ਨੂੰ ਤਾਂ ਇਹ ਜ਼ਰੂਰ ਮਨੁੱਖ ਹੈ ਪਰ ਕਰਨੀ ਇਸ ਦੀ ਪਸ਼ੂਆਂ ਵਾਲੀ ਹੈ। ਉਨ੍ਹਾਂ ਦਾ ਮੁੱਖ ਯਤਨ ਇਸ ਨੂੰ ਮੁਨੱਖੀ ਜਾਮੇ ਵਿੱਚ ਵਾਪਿਸ ਲਿਆਉਣਾ ਹੀ ਸੀ। ਗੁਰੂ ਅਰਜਨ ਦੇਵ ਜੀ ਨੇ ਵੀ ਸੁਖਮਨੀ ਵਿੱਚ "ਕਰਤੂਤਿ ਪਸੂ ਕੀ ਮਾਨਸ ਜਾਤਿ ॥" ਵੱਲ ਇਸ਼ਾਰਾ ਕੀਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਕਰਤਾਰ ਪੁਰ ਟਿਕ ਕੇ ਇਸ ਪਸ਼ੂ-ਮਨੁੱਖ ਨੂੰ ਜਿਸ ਥਾਂ ਤੇ ਪਹੁੰਚਾ ਦਿੱਤਾ ਸੀ ਉਸ ਦੀ ਇਕ ਸਾਖੀ ਸਾਖੀਕਾਰਾਂ ਸਾਂਭੀ ਹੋਈ ਹੈ। ਨਾਂ ਦੇ ਪੰਡਿਤਾਂ ਦੀ ਇਕ ਢਾਣੀ ਕਰਤਾਰਪੁਰ ਆਈ, ਦੁਪਹਿਰ ਦਾ ਪ੍ਰਸ਼ਾਦਿ ਲੰਗਰ ਵਿੱਚੋਂ ਛਕ ਕੇ ਜਦੋਂ ਸਾਰੇ ਇਕ ਥਾਂ ਬੈਠੇ ਤਾਂ ਇਕ ਨੇ ਦੂਜੇ ਨੂੰ ਕਿਹਾ ਕਿ "ਚਲੋ ਚਲੋ ਇੱਥੋਂ, ਇਸ ਨੇ ਤਾਂ ਇੱਥੇ ਸਾਨ੍ਹ ਪਾਲੇ ਹੋਏ ਹਨ।" ਗੁਰੂ ਨਾਨਕ ਜੀ ਨੇ ਉਨ੍ਹਾਂ ਦੇ ਕੌੜੇ ਬਚਨ ਸੁਣਕੇ ਕਿਹਾ ਕਿ "ਭਲੇ ਪੁਰਸ਼ੋ ਦੋ ਦਿਨ ਹੋਰ ਠਹਿਰ ਜਾਓ" ਦੋ ਦਿਨਾਂ ਪਿੱਛੋਂ ਜਦ ਜਾਣ ਲੱਗੇ ਤਾਂ ਫਿਰ ਇਕ ਨੇ ਕਿਹਾ "ਬਾਬਾ ਤੂੰ ਪਸ਼ੂ ਨਹੀਂ ਮਨੁੱਖ ਪਾਲੇ ਹੋਏ ਹਨ।" ਮਹਾਰਾਜ ਨੇ ਫਿਰ ਉਸੇ ਠਰੰਮੇ ਵਿੱਚ ਕਿਹਾ "ਦੋ ਦਿਨ ਹੋਰ ਟਿਕ ਜਾਓ" ਦੋ ਦਿਨ ਬਾਅਦ ਜਦ ਤੁਰਨ ਲੱਗੇ ਤਾਂ ਉਨ੍ਹਾਂ ਦੇ

ਆਗੂ ਨੇ ਹੱਥ ਜੋੜ ਕਿਹਾ "ਸਾਨੂੰ ਖਿਮਾਂ ਕਰਨਾ ਜੋ ਅਸਾਂ ਪਹਿਲੇ ਦਿਨ ਕਉੜੇ ਬਚਨ ਬੋਲੇ, ਤੁਸਾਂ ਤਾਂ ਦੇਵਤੇ ਪਾਲੇ ਹੋਏ ਹਨ। ਗੁਰੂ ਨਾਨਕ ਦੇਵ ਜੀ ਨੇ ਉਸੇ ਸਹਿਜ ਵਿੱਚ ਫੁਰਮਾਇਆ "ਸਾਧੂਓ, ਦੋ ਦਿਨ ਹੋਰ ਟਿਕ ਜਾਓ।" ਜਦ ਉਹ ਅੰਤਿਮ ਵਿਦਾਇਗੀ ਲੈਣ ਲੱਗੇ ਤਾਂ ਸਾਰੇ ਇਕ ਜੁਬਾਨ ਬੋਲ ਉੱਠੇ "ਬਾਬਾ ਤੂੰ ਤਾਂ ਕਈ ਪ੍ਰਮਾਤਮਾ ਆਪਣੇ ਪਾਸ ਰੱਖੇ ਹੋਏ ਹਨ।" "ਗੱਲ ਇਹ ਹੀ ਸੀ, ਜੋ ਉਨ੍ਹਾਂ ਕਈ ਦਿਨਾਂ ਬਾਅਦ ਅਨੁਭਵ ਕੀਤੀ। ਕਰਤਾਰਪੁਰ ਵੀ "ਕਰਤਾਰੀ" ਹੀ ਤਿਆਰ ਕੀਤੇ ਜਾ ਰਹੇ ਸਨ। ਓਪਰੀ ਨਜ਼ਰ ਵਾਲੇ ਨੇ ਕਿਰਤ ਕਰਦੇ, ਦਿਨ ਰਾਤ ਭੱਜਦੇ, ਲੱਕੜਾਂ ਪਾੜਦੇ, ਖੇਤਾਂ ਵਲੋਂ ਆਂਦੇ ਤੇ ਜਾਂਦੇ ਭਾਂਡੇ ਮਾਂਜਦੇ ਹੀ ਦੇਖੇ ਤਾਂ ਉਨ੍ਹਾਂ ਨੂੰ ਪਸ਼ੂਆਂ ਵਾਂਙ, ਪਸ਼ੂਆਂ ਵਾਲਾ ਕੰਮ ਕਰਦੇ ਦੇਖ ਪਸ਼ੂ ਹੀ ਕਹਿ ਦਿੱਤਾ। ਜਦ ਦੋ ਦਿਨ ਥੋੜੀ ਜੇਹੀ ਨੀਝ ਲਗਾ ਕੇ ਦੇਖਿਆ ਤਾਂ ਕਰਤਾਰਪੁਰ ਦੇ ਸਾਰੇ ਵਾਸੀਆਂ ਨੂੰ ਇਕ ਦੂਜੇ ਦੇ ਪਰਸਪਰ ਪਿਆਰ ਵਿੱਚ ਖੀਵਾ ਡਿੱਠਾ ਤਾਂ ਮਨੁੱਖ ਕ੍ਰਿਆ ਜਾਣ ਮਨੁੱਖ ਹੀ ਕਹਿ ਦਿੱਤਾ। ਜਦ ਅੰਮ੍ਰਿਤ ਵੇਲੇ ਗੁਰੂ ਦੀ ਹਜ਼ੂਰੀ ਵਿੱਚ ਹਾਜ਼ਰੀ ਭਰਦੇ ਸਰੀਰ ਦੀ ਸੁੱਧ ਬੁੱਧ ਭੁੱਲੀ ਡਿੱਠੀ ਤਾਂ ਉਨ੍ਹਾਂ ਨੂੰ ਦੇਵਤਾ ਕਹਿਕੇ ਨਮਸਕਾਰ ਕੀਤਾ। ਪਰ ਜਦ ਹਰ ਕ੍ਰਿਆ, ਹਰ ਬੋਲ ਅਤੇ ਉੱਠਦਿਆਂ, ਬੈਠਦਿਆਂ ਸੌਂਦਿਆਂ ਵਾਹਿਗੁਰੂ ਦੀ ਰਜ਼ਾ, ਗੁਰੂ ਦਾ ਹੁਕਮ, ਹੁਕਮ ਦੀ ਖੇਡ, ਤੇਰਾ-ਤੇਰਾ, ਧੰਨ ਨਿਰੰਕਾਰ ਕਰਤਾਰ ਕਹਿੰਦੇ ਡਿੱਠਾ ਤਾਂ ਵਾਹਿਗੁਰੂ ਦਾ ਰੂਪ ਕਹਿਕੇ ਨਾ ਸਿਰਫ ਖਿਮਾ ਮੰਗੀ ਸਗੋਂ ਹਰ ਇਕ ਨੂੰ ਨਮਸਕਾਰ ਵੀ ਕੀਤੀ। ਇਸੇ ਲਈ ਮਹੁਸਨਫ਼ਾਨੀ ਨੇ ਆਪਣੀ ਪੁਸਤਕ 'ਦਬਿਸਤਾਨੇ ਮਜ਼ਾਹਬ' ਵਿੱਚ ਲਿਖਿਆ ਹੈ ਕਿ ਲੋਕੀਂ ਗੁਰੂ ਨਾਨਕ ਦੇ ਨਾਮ ਲੇਵਿਆਂ ਨੂੰ "ਕਰਤਾਰੀ" ਕਰਕੇ ਹੀ ਪੁਕਾਰਦੇ ਸਨ। ਇਨ੍ਹਾਂ ਕਰਤਾਰੀਆਂ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਿੱਚ ਖਾਲਸਾ (ਵਾਹਿਗੁਰੂ ਦੀ ਆਪਣੀ ਪ੍ਰਜਾ) ਬਣਾਇਆ।

ਖਾਲਸਾ ਸਾਜਣ ਸਮੇਂ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕ੍ਰਿਪਾਨ ਮਿਆਨ ਵਿੱਚੋਂ ਸੰਗਤਾਂ ਸਾਹਮਣੇ ਕੱਢੀ ਤਾਂ ਇਹ ਬਚਨ ਆਖੇ ਕਿ "ਹੈ ਕੋਈ ਗੁਰੂ ਨਾਨਕ ਦੇ ਨਿਸ਼ਾਨਿਆਂ ਅਨੁਸਾਰ ਸੀਸ ਭੇਟ ਦੇਵੇ।" ਵਾਰੋ ਵਾਰੀ ਪੰਜ ਉੱਠੇ। ਉਹ ਪੰਜ ਨਾ ਇਕ ਜਾਤ ਦੇ ਸਨ, ਨਾ ਹੀ ਇਕ ਪ੍ਰਾਂਤ ਦੇ। ਦੁਨੀਆਂ ਦੀ

ਨਜ਼ਰ ਵਿੱਚ ਇੱਕ ਖੱਤਰੀ, ਦੂਜਾ ਜੱਟ, ਤੀਜਾ ਸ਼ੀਂਬਾ, ਚੌਥਾ ਨਾਈ ਤੇ ਪੰਜਵਾਂ ਝੀਊਰ ਸੀ। ਫਿਰ ਇੱਕ ਪੰਜਾਬ, ਦੂਜਾ ਹਰਿਆਣਾ, ਤੀਜਾ ਆਂਧਰਾ ਪ੍ਰਦੇਸ਼, ਚੌਥਾ ਗੁਜਰਾਤ ਤੇ ਪੰਜਵਾਂ ਉੜੀਸਾ ਦਾ ਸੀ। ਜਦ ਪੰਜਾਂ ਨੂੰ ਖਾਲਸਾ ਰੂਪ ਵਿੱਚ ਦਸਮੇਸ਼ ਪਿਤਾ ਨੇ ਪੇਸ਼ ਕੀਤਾ ਤਾਂ ਆਪ ਜੀ ਨੇ ਹਾਜ਼ਰ ਸੰਗਤਾਂ ਨੂੰ ਹੋਰ ਉਪਦੇਸ਼ਾਂ ਦੀ ਥਾਂ ਇਹ ਵੀ ਆਗਿਆ ਕੀਤੀ ਕਿ ਅੱਜ ਤੋਂ ਕਿਰਤ ਨਾਸ਼, ਕਰਮ ਨਾਸ਼, ਕੁਲ ਨਾਸ਼ ਤੇ ਧਰਮ ਨਾਸ਼ ਹੋਇਆ ਹੈ। ਤੁਸੀਂ ਖਾਲਸਾ ਹੋ, ਸਾਹਿਬ ਹੋ। ਉਨ੍ਹਾਂ ਪੰਜਾਂ ਨੂੰ ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੋਹਕਮ ਸਿੰਘ ਅਤੇ ਸਾਹਿਬ ਸਿੰਘ ਦੇ ਪਾਵਨ ਨਾਮ ਬਖ਼ਸ਼ੇ। ਦੂਜੇ ਸ਼ਬਦਾਂ ਵਿੱਚ ਚਾਰ ਨਾਸ਼ ਕੀਤੇ ਤੇ ਚਾਰ ਹੀ ਉਸ ਦੀ ਥਾਂ ਭਰ ਕੇ ਸਾਹਿਬੀ ਬਖਸ਼ ਦਿੱਤੀ। 'ਜਿਨ ਕੀ ਵਰਨ ਕੁਲ ਕੇ ਮਾਹੀ। ਸਰਦਾਰੀ ਨ ਭਈ ਕਦਾਹੀਂ, ਤਿਨ੍ਹਾਂ ਨੂੰ ਸਰਦਾਰ ਬਣਾ ਕੇ ਸਾਹਿਬ ਬਣਾ ਦਿੱਤਾ ਤੇ ਫਿਰ ਕਹਿਆ ਵੀ, 'ਓਹ ਸਾਹਿਬ ਮੈਂ ਉਸ ਕਾ ਚੇਰਾ।'

ਅੱਜ ਫਿਰ ਇਹ ਚਾਰ, ਕਿਰਤ, ਕੁਲ, ਕਰਮ ਤੇ ਧਰਮ ਆਪਣਾ ਸਿਰ ਉਠਾ ਰਹੇ ਹਨ। ਜਦ ਤਕ ਇਨ੍ਹਾਂ ਚਾਰਾਂ ਨੂੰ ਦਬਾਕੇ ਨਹੀਂ ਰੱਖਿਆ ਜਾਵੇਗਾ ਤਦ ਤਕ ਖਾਲਸਾ ਦਇਆ, ਧਰਮ, ਹਿੰਮਤ, ਮੁਹਕਮ ਦਾ ਰੂਪ ਬਣਕੇ ਸਾਹਿਬੀ ਪ੍ਰਾਪਤ ਨਹੀਂ ਕਰ ਸਕੇਗਾ, ਉਦੋਂ ਤੱਕ ਉਹ ਸਾਹਿਬ ਸਿੰਘ ਨਹੀਂ ਅਖਵਾ ਸਕਦਾ।

***ਕਿਰਤ ਨਾਸ਼ :*** ਸਦੀਆਂ ਤੋਂ ਸੰਸਾਰ ਇਹ ਹੀ ਸੁਣਦਾ ਆਇਆ ਹੈ ਕਿ ਉੱਤਮ ਖੇਤੀ, ਮੱਧਮ ਵਪਾਰ ਤੇ ਨਖਿੱਧ ਚਾਕਰੀ ਪਰ ਗੁਰੂ ਨਾਨਕ ਦੇਵ ਜੀ ਨੇ ਆਪੂੰ ਚਾਰੇ ਕਿੱਤੇ 'ਵਪਾਰ, ਹੱਟੀ, ਨੌਕਰੀ, ਖੇਤੀ ਅਪਣਾ ਕੇ, ਉੱਤਮ, ਨੀਚ ਤੇ ਬੀਚ ਦਾ ਝਗੜਾ ਮੁਕਾ ਦਿੱਤਾ ਸੀ। ਹਰ ਕਿਰਤ ਉੱਤਮ ਹੈ ਜਿਸ ਵਿੱਚ ਉਹ ਨਾ ਵਿਸਰੇ। ਕਨਿੰਘਮ ਨੇ ਇੱਕ ਥਾਂ ਲਿਖਿਆ ਹੈ ਕਿ ਸਿੱਖ ਕਿਰਤ ਦਾ ਸਤਿਕਾਰ ਕਰਦਾ ਹੈ, ਪੈਸੇ ਦਾ ਨਹੀਂ। ਹਰ ਇੱਕ ਸਿੱਖ ਕਿਸੇ ਨਾ ਕਿਸੇ ਕੰਮ ਵਿੱਚ ਲੱਗਾ ਰਹਿੰਦਾ ਹੈ। ਜਾਂ ਉਹ ਵਪਾਰ ਕਰਦਾ ਹੈ ਜਾਂ ਖੇਤੀ। ਜਿਹੜੇ ਲੋਕੀਂ ਸਿੱਖਾਂ ਵਿੱਚ ਬਿਰਧ ਹੋ ਜਾਂਦੇ ਹਨ, ਉਹ ਵੀ ਲੋਕਾਂ ਦੀ ਭਲਾਈ ਲਈ ਕਿਸੇ ਨਾ ਕਿਸੇ ਕੰਮ ਵਿੱਚ ਜੁਟੇ ਰਹਿੰਦੇ ਹਨ। ਨਵਾਬ ਕਪੂਰ ਸਿੰਘ ਜੀ ਬੇਸ਼ਕ ਨਵਾਬ ਬਣ ਗਏ ਪਰ

ਘੋੜਿਆਂ ਦੀ ਲਿੱਦ ਚੁੱਕਣ ਦੀ ਕਿਰਤ ਬਰਾਬਰ ਕਰਦੇ ਰਹੇ। ਜਦ ਬਿਰਧ ਹੋ ਗਏ ਤਾਂ ਸਿੰਘਾਂ ਦੇ ਕਛਹਿਰੇ ਸੀਊਣ ਦੀ ਸੇਵਾ ਨਿਭਾਉਂਦੇ ਰਹੇ। ਕਨਿੰਘਮ ਨੇ ਆਪੂੰ ਡਿੱਠਾ ਸੀ ਕਿ ਕਿਵੇਂ ਇੱਕ ਬਿਰਧ ਇਕੱਲਾ ਹੀ ਸਤਿਲੁਜ ਦਰਿਆ ਦੇ ਕਿਨਾਰੇ ਕੀਰਤਪੁਰ ਦੀਆਂ ਤਿਰਛੀਆਂ ਤੇ ਤਿੱਖੀਆਂ ਪਹਾੜੀਆਂ ਵਿੱਚੋਂ ਰਾਹ ਬਣਾ ਰਿਹਾ ਸੀ। ਇਸ 'ਕਿਰਤਨਾਸ਼' ਨੇ ਹੀ ਹਿੰਦੁਸਤਾਨ ਦੀ ਵੰਡ ਸਮੇਂ ਸਿੱਖ ਨੂੰ ਕਿਸੇ ਦਾ ਮੁਹਤਾਜ ਨਾ ਹੋਣ ਦਿੱਤਾ। 'ਦਸਾਂ ਨਹੁੰਆਂ' ਦੀ ਕਿਰਤ ਹੀ ਖਾਲਸੇ ਦਾ ਮੁੱਖ ਉਦੇਸ਼ ਹੈ। ਇਸ ਕਿਰਤ ਨਾਸ਼ ਨੇ ਹੀ ਖਾਲਸੇ ਨੂੰ ਦੁਨੀਆਂ ਦਾ ਸਭ ਤੋਂ ਸਿਰੜੀ ਮਨੁੱਖ ਬਣਾਇਆ ਹੈ। ਉਹ ਖੇਤਾਂ ਵਿੱਚ ਚੰਗਾ ਵਾਹਕ, ਵਪਾਰ ਵਿੱਚ ਇਕ ਉੱਚਾ ਵਪਾਰੀ, ਚਾਕਰੀ ਵਿੱਚ ਉਸ ਜੇਹਾ ਵਫ਼ਾਦਾਰ ਮਿਲਣਾ ਕਠਿਨ ਹੈ। ਮੈਲਕਮ ਨੇ 'ਸਕੈੱਚ ਔਫ਼ ਦੀ ਸਿਖਸ' ਵਿੱਚ ਠੀਕ ਲਿਖਿਆ ਹੈ ਕਿ ਸਿੱਖ ਹਲਾਲ ਦੀ ਕਮਾਈ ਕਰਕੇ ਰੋਟੀ ਖਾਣਾ ਹੀ ਉਚਿੱਤ ਸਮਝਦਾ ਹੈ। ਵਿਹਲੜ ਟੁਕੜੇ ਮੰਗਕੇ ਉਹ ਨਹੀਂ ਚੱਬਦੇ। ਇਸੇ ਲਈ ਉਹ ਸਿੱਖਾਂ ਨੂੰ ਇਕ ਅਦੁੱਤੀ ਕੌਮ ਤੇ ਇਕ ਅਸਾਧਾਰਨ ਨਸਲ ਕਹਿੰਦਾ ਹੈ।

***ਕੁਲ ਨਾਸ਼ :*** ਹਿੰਦੁਸਤਾਨ ਨੇ ਸਦੀਆਂ ਤਕ ਜੋ ਮਾਰ ਖਾਧੀ ਹੈ, ਇਸ 'ਕੁਲ ਨਾਸ਼' ਦੇ ਸਿਧਾਂਤ ਨੂੰ ਸਮਝ ਕੇ ਹੀ ਖਾਧੀ ਹੈ। ਹਿੰਦੁਸਤਾਨ ਦਾ ਸਾਰਾ ਇਤਿਹਾਸ ਹਿੰਦ ਦਾ ਇਤਿਹਾਸ ਨਾ ਹੋ ਕੇ 'ਕੁਲਾਂ ਦੀ ਈਰਖਾ' ਦੀ ਹੀ ਵਾਰਤਾ ਹੈ। ਕਿਸੇ ਇਕ ਮਨੁੱਖ ਦੇ ਆਗਿਆ ਪਾਲਣ ਨੂੰ ਵੀ 'ਰਘੂਕੁਲ ਰੀਤ' ਨਾਲ ਜੋੜ ਦੇਣ ਨਾਲ ਹੀ ਸਾਰੇ ਹਾਣ (ਨੁਕਸਾਨ) ਹੋਏ ਹਨ। ਜੋ ਮਨੁੱਖ ਦੇ ਆਚਰਣਕ ਗੁਣ ਚਾਹੀਦੇ ਹਨ, ਉਨ੍ਹਾਂ ਨੂੰ ਕਿਸੇ ਕੁਲ ਵਿਸ਼ੇਸ਼ ਨਾਲ ਜੋੜ ਦੇਣ ਨਾਲ ਹੀ ਪ੍ਰਜਾ ਵਿੱਚ ਸਦਾਚਾਰੀ ਗੁਣਾਂ ਦੀ ਅਣਹੋਂਦ ਆਈ ਹੈ। ਪਾਂਡੂ ਕਿਆਂ ਤੇ ਧ੍ਰਿਤਰਾਸ਼ਟਰ ਕਿਆਂ ਦੇ ਝਗੜਿਆਂ ਨੇ ਹੀ ਹਿੰਦੁਸਤਾਨ ਨੂੰ ਗੁਲਾਮ ਬਣਾਈ ਰੱਖਿਆ। ਰਾਜਪੂਤਾਂ ਦੇ ਕਈ ਕਈ ਰਾਜ ਕੁਲ-ਅਭਿਮਾਨ ਵਿੱਚ ਹੀ ਨਸ਼ਟ ਹੋ ਗਏ। ਕੁਲ-ਅਭਿਮਾਨ ਦਾ ਜ਼ਹਿਰ ਇੱਥੋਂ ਤਕ ਕੰਮ ਕਰ ਗਿਆ ਹੈ ਕਿ ਪੰਡਿਤ ਜਵਾਹਰ ਲਾਲ ਦੀ ਭੈਣ ਕ੍ਰਿਸ਼ਨਾ ....... ਨੇ ਜਦ ਆਪਣੀ ਜੀਵਨੀ ਲਿਖੀ ਉਸ ਪੁਸਤਕ ਦਾ ਨਾਂ, 'ਵੁਈ ਨਹਿਰੂਜ਼ (We Nehruj) ਹੀ ਰੱਖਿਆ। ਕੁਲ-ਅਭਿਮਾਨ ਨਾਲ

ਲੂਹੀ ਹੋਈ ਉਹ ਵਾਰਤਾਵਾਂ ਲਿਖਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕੁਲ ਨਾਸ਼ ਦੀ ਗੱਲ ਕਹਿਕੇ ਖਾਲਸੇ ਵਿੱਚੋਂ ਇਹ ਅਭਿਮਾਨ ਮੂਲੋਂ ਹੀ ਮੁਕਾ ਦਿੱਤਾ। ਸਾਰੇ ਇਕ ਕੁਲ ਦੇ ਬੱਚੇ ਬਣ ਗਏ। ਪਿਤਾ ਗੁਰੂ ਗੋਬਿੰਦ ਸਿੰਘ, ਮਾਤਾ ਸਾਹਿਬ ਦੇਵਾਂ ਤੇ ਵਾਸੀ ਅਨੰਦਪੁਰ ਦੇ ਹੋ ਗਏ।

*ਕਰਮ ਨਾਸ਼ :* ਬ੍ਰਾਹਮਣਾਂ ਨੇ ਕਰਮਾਂ ਦਾ ਜਾਲ ਇਤਨਾ ਕਰੜਾ ਤੇ ਸੰਘਣਾ ਉਣਿਆ ਹੋਇਆ ਸੀ ਕਿ ਕੋਈ ਵੀ ਉਸ ਜਾਲ ਵਿੱਚ ਫਸਣ ਤੋਂ ਬਚ ਨਾ ਸਕਿਆ। ਕਬੀਰ ਜੀ ਨੇ ਲਿਖਿਆ ਸੀ ਕਿ ਕਾਗਜ਼ ਦੀ ਐਸੀ ਜੇਲ੍ਹ (ਕਾਗਜ਼ ਕੀ ਓਬਰੀ) ਬ੍ਰਾਹਮਣ ਨੇ ਬਣਾ ਲਈ ਸੀ ਕਿ ਉਸ ਬੰਦੀ ਖਾਨੇ ਵਿੱਚ ਹਰ ਕਿਸੇ ਨੂੰ ਪਾ ਲੈਂਦਾ ਸੀ। ਬ੍ਰਾਹਮਣ ਨੇ ਮਨੁੱਖ ਨੂੰ ਪਹਿਲਾਂ ਸੰਧਿਆ, ਪੂਜਾ ਤੇ ਮਹਾਂ ਪੂਜਨਾਂ ਦੇ ਚੱਕਰ ਵਿੱਚ ਪਾ ਦਿੱਤਾ ਸੀ। ਬ੍ਰਹਮ ਯੱਗ, ਪਿੱਤਰੀ ਯੱਗ, ਦੇਵ ਯੱਗ, ਭੂਤ ਯੱਗ ਤੇ ਅਤਿਥੀ ਯੱਗ ਤੋਂ ਬਗੈਰ ਜੀਵਨ ਅਧੂਰਾ ਤੇ ਵਿਅਰਥ ਹੀ ਗਿਣਿਆਂ ਜਾਂਦਾ ਸੀ। ਨਿੱਤ ਕਰਮਾਂ ਦੇ ਨਾਲ ਉਸ ਨੂੰ ਨੇਮਿਤਕ ਕਰਮ ਕਰਨ ਦਾ ਹੁਕਮ ਸੀ। ਇਹ ਕਰਮ ਇਸ ਕੋਲੋਂ ਸੰਸਕਾਰ ਸ਼ਾਂਤੀ, ਵਰਤ ਤੇ ਪ੍ਰਾਸ਼ਚਿਤ ਦੀ ਮੰਗ ਕਰਦੇ ਸਨ। ਤਕਰੀਬਨ ਛਤਾਲੀ (46) ਕਿਸਮ ਦੇ ਸੰਸਕਾਰਕ ਕਰਮ ਸਨ ਜੋ ਇਸ ਭੋਲੇ ਭਾਲੇ ਜੀਵ ਨੂੰ ਕਰਨੇ ਪੈਂਦੇ ਸਨ। ਗਰਭ ਦਾਨ, ਜਾਤ, ਨਾਮਧੇਯ, ਅੰਨਪਰਸਨ, ਕਰਨ ਭੇਦ, ਉਪਨੈਨ, ਵਿਵਾਹ, ਸਰਾਧ ਉਨ੍ਹਾਂ ਛਤਾਲੀਆਂ ਵਿੱਚੋਂ ਕੁਝ ਕੁ ਬਹੁਤ ਜ਼ਰੂਰੀ ਸਨ। ਸ਼ਾਂਤੀ ਕਰਮ ਲਈ ਜੀਵ ਨੂੰ ਨੌਂ ਗ੍ਰਹਿਆਂ ਤੇ ਗਣੇਸ਼ ਦੀ ਪੂਜਾ ਲਾਜ਼ਮੀ ਸੀ। ਇਸ ਉਪਰੰਤ ਪੰਦਰਾਂ (15) ਵਰਤਾਂ ਦਾ ਭਾਰ ਵੀ ਇਸੀ ਜੀਵ ਨੂੰ ਚੁਕਾਇਆ ਹੋਇਆ ਸੀ। ਰਮਾਇਣ, ਮਹਾਂਭਾਰਤ ਤੇ ਪੁਰਾਨ ਦੀ ਕਥਾ ਜ਼ਰੂਰੀ ਮਿੱਥੀ ਜਾਂਦੀ ਸੀ ਤਾਂ ਕਿ ਪ੍ਰਾਸ਼ਚਿਤ ਹੋ ਸਕੇ। ਇਨ੍ਹਾਂ ਸੰਘਣੇ ਜਾਲਾਂ ਵਿੱਚੋਂ ਕੱਢਣ ਲਈ ਹੀ ਕਲ-ਕੀ-ਧਿਰ (ਕਲਗੀਧਰ) ਨੇ ਕਰਮ ਨਾਸ ਦੀ ਗੱਲ ਕਹੀ। 'ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ।'

ਸ਼ਰਈਆਂ ਨੇ ਵੀ ਸ਼ਰੀਅਤ ਤੇ ਬਹੁਤ ਜ਼ੋਰ ਦਿੱਤਾ ਸੀ। ਮੁਸਲਮਾਨ ਨਿਰੋਲ ਸ਼ਰੀਅਤ ਦੀ ਸਿਫਤ ਦੀ ਹੀ ਕਹਾਣੀ ਪਾਉਂਦਾ ਸੀ। ਉਹ ਤਾਂ ਬੰਦਾ ਹੀ ਉਸ ਨੂੰ ਗਿਣਦਾ ਸੀ ਜੋ ਆਪਣੇ ਆਪ ਨੂੰ ਬੰਦੀ ਵਿੱਚ ਪਾਏ। ਗੁਰੂ ਗੋਬਿੰਦ ਸਿੰਘ

ਜੀ ਨੇ " ਕਰਮ ਨਾਸ਼" ਆਖ ਕੇ ਮਨੁੱਖ ਦੀ ਸਿੱਧੀ ਪਹੁੰਚ ਖ਼ੁਦਾ ਤੱਕ ਕਰ ਦਿੱਤੀ।

***ਧਰਮ ਨਾਸ਼ :*** ਭਾਈ ਗੁਰਦਾਸ ਜੀ ਨੇ ਉਸ ਸਮੇਂ ਧਰਮ ਵਿੱਚ ਪਈ ਖਹਿ-ਖਹਿ ਦਾ ਜ਼ਿਕਰ ਬੜੇ ਦੁਖੀ ਹਿਰਦੇ ਨਾਲ ਕੀਤਾ ਹੈ।

'ਚਾਰਿ ਵਰਨ ਚਾਰਿ ਮਜਹਬਾਂ, ਜਗ ਵਿਚਿ ਹਿੰਦੂ ਮੁਸਲਮਾਣੇ।
ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ।'

ਦੀ ਪਉੜੀ ਲਿਖੀ ਹੈ। ਧਰਮਾਂ ਵਿੱਚ ਪਏ ਵਖੇਵੇਂ ਗੁਰੂ ਨਾਨਕ ਦੇਵ ਜੀ ਨੇ ਤੋੜੇ। ਗੁਰੂ ਗ੍ਰੰਥ ਸਾਹਿਬ ਇਸੇ ਦਾ ਚਮਤਕਾਰ ਹੈ। ਇੱਥੇ ਫਰੀਦ ਜੀ ਨੂੰ ਆਗਿਆ ਹੈ ਕਿ ਉਹ ਆਪਣੀ ਵਿਚਾਰ "ਗੋਰਾਂ ਸੇ ਨਿਮਾਣੀਆਂ ਬਹਿਸਨ ਰੂਹਾਂ ਮਲ।" ਨਿਸੰਗ ਹੋ ਕੇ ਆਖੇ, ਭਾਵੇਂ ਗੁਰੂ ਨਾਨਕ ਦੇਵ ਜੀ ਦਾ ਆਪਣਾ ਸਿਧਾਂਤ ਐਨ ਇਸ ਦੇ ਉਲਟ ਹੈ ਤੇ ਉਨ੍ਹਾਂ ਆਸਾ ਦੀ ਵਾਰ ਵਿੱਚ

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥

ਦੀ ਧੁਨੀ ਲਗਾਈ ਹੈ। ਗੁਰੂ ਸਹਿਬਾਨ ਨੇ ਹਰ ਇੱਕ ਨੂੰ ਹੱਕ ਦਿੱਤਾ ਕਿ ਉਹ ਆਪਣੇ ਸੁਰ ਕੱਢੇ। ਪਰ ਇਹ ਹੱਕ ਕਿਸੇ ਪਾਸ ਨਾ ਰਹਿਣ ਦਿੱਤਾ ਕਿ ਉਹ ਦੂਜੇ ਦੀ ਸੁਰ ਨੂੰ ਬੇਸੁਰ ਕਰੇ।

ਹਿੰਦੂ ਤੁਰਕੁ ਕੋਊ ਰਾਫ਼ਜੀ ਇਮਾਮ ਸਾਫੀ
ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ॥

ਆਖਕੇ ਧਰਮ ਦਾ ਵਿਖੇਵਾਂ ਹੀ ਮਿਟਾ ਦਿੱਤਾ। ਇਸੇ ਨੂੰ ਖਾਲਸਾ ਸਾਜਣ ਵੇਲੇ ਧਰਮ ਨਾਸ਼ ਕਹਿਆ। "ਏਕੋ ਧਰਮ ਦ੍ਰਿੜੈ ਸਚਿ ਕੋਇ" ਗੁਰੂ ਨਾਨਕ ਜੀ ਆਖ ਗਏ ਸਨ। "ਹਮ ਇਹ ਕਾਜ ਜਗਤ ਮੋ ਆਏ, ਧਰਮ ਹੇਤ ਗੁਰਦੇਵ ਪਠਾਏ" ਲਿਖਕੇ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਤੀ ਕਰ ਦਿੱਤੀ। "ਹਮਾ ਮਜ਼ਹਵ ਅਜ਼ ਮਨ ਹਸਤੰਦ" ਗੁਰੂ ਨਾਨਕ ਦੇਵ ਜੀ ਦੇ ਬਚਨ ਸੀ ਤੇ "ਅਉਰ ਕਿਸੂ ਤੇ ਬੈਰ ਨ ਗਹਿ ਹੋਂ" ਕਲਗੀਆਂ ਵਾਲੇ ਦਾ ਫੁਰਮਾਨ ਸੀ। ਬਸ, ਕਨਿੰਘਮ ਦੇ ਕਹਿਣ

ਅਨੁਸਾਰ "ਸਿੰਘ ਲਈ ਜ਼ਰੂਰੀ ਹੈ ਕਿ ਉਹ ਧਰਮ, ਏਕਤਾ ਤੇ ਸਚਿਆਈ ਨੂੰ (ਪਾਖੰਡ, ਦਿਖਾਵਾ, ਡਿੰਭ, ਵਹਿਮ, ਫੁੱਟ ਤੇ ਉਚ-ਨੀਚ ਦੇ ਫਰਕ ਅਤੇ ਝੂਠ, ਧ੍ਰੋਹ, ਮਕਰ ਮਿਲਾਉਟੀ ਸੱਚ ਛੱਡ ਕੇ ) ਸਦਾ ਮੁੱਖ ਰੱਖਣ ਤੇ ਇਨ੍ਹਾਂ ਤਿੰਨਾਂ ਨੂੰ ਅਖੌਤੀ ਸਮਾਜਿਕ ਏਕਤਾ ਤੇ ਮਹਿਜ਼ ਰਾਜਨੀਤਕ ਬਰਾਬਰੀ ਤੋਂ ਉਤਾਂਹ ਰੱਖਣ।

## ਕਾਰ ਸੇਵਾ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਅੰਸ ਬੰਸ ਬਾਬਾ ਸਾਹਿਬ ਸਿੰਘ ਜੀ ਮਹਾਰਾਜ ਦੇ ਸਮੇਂ ਜੋ ਪੁਰਾਤਨ ਇਮਾਰਤਾਂ ਊਨਾ ਸਾਹਿਬ ਵਿਖੇ ਬਣੀਆਂ ਹੋਈਆਂ ਸਨ ਉਹ ਜੰਗੇ ਆਜ਼ਾਦੀ ਦੇ ਸਮੇਂ ਅੰਗਰੇਜ਼ਾਂ ਨੇ ਤੋਪਾਂ ਨਾਲ ਉਡਾ ਦਿੱਤੀਆਂ ਸਨ ਦੀ ਉਸਾਰੀ, ਸੰਗਤਾਂ ਦੀ ਰਿਹਾਇਸ਼ ਅਤੇ ਨਾਲ ਹੀ ਕਿਲੇ ਨੂੰ ਜਾਣ ਲਈ ਨਵ ਨਿਰਮਾਣ ਸੜਕ ਦੀ ਉਸਾਰੀ ਚਲ ਰਹੀ ਹੈ। ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਪਾਵਨ ਦਰਬਾਰ ਦੀ ਚਿੱਤਰਕਲਾ ਦਾ ਕੰਮ ਪੁਰਾਤਨ ਵਿਧੀ ਅਨੁਸਾਰ ਕਰਾ ਕੇ ਉਸ ਦੀ ਪੁਰਾਤਨ ਦਿੱਖ ਨੂੰ ਕਾਇਮ ਕੀਤਾ ਜਾ ਰਿਹਾ ਹੈ। ਸੇਵਾ ਦੇ ਇਨ੍ਹਾਂ ਕਾਰਜਾਂ ਤੇ ਲੱਖਾਂ ਰੁਪਏ ਦੇ ਖਰਚ ਹੋ ਰਹੇ ਹਨ। ਸਮੂਹ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਜੋ ਦੇਸ਼ ਵਿਦੇਸ਼ ਵਸ ਰਹੀਆਂ ਹਨ, ਨੂੰ ਸੇਵਾ ਦੇ ਇਸ ਮਹਾਨ ਕੁੰਭ ਵਿਚ ਤਨ, ਮਨ, ਧਨ ਦੁਆਰਾ ਸੇਵਾ ਕਰਨ ਦੀ ਬੇਨਤੀ ਕੀਤੀ ਜਾਂਦੀ ਹੈ।

# ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ

(ਸੰਤ) ਅਜੀਤ ਸਿੰਘ ਸੇਵਾਪੰਥੀ*

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਤਿਹਾਸ ਵਿੱਚ ਮਰਦਾਨਾ ਜੀ ਦਾ ਨਾਮ ਵਿਸ਼ੇਸ਼ ਕਰਕੇ ਬਹੁਤੀ ਵਾਰੀ ਆਇਆ ਹੈ ਇਉਂ ਕਹਿ ਲਿਆ ਜਾਏ ਕਿ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਦੀ ਇੱਕ ਮਹੱਤਵਪੂਰਨ ਕੜੀ ਹੈ ਤਾਂ ਅਤਿਕਥਨੀ ਨਹੀਂ ਹੋਵੇਗੀ ਕਿਉਂ ਜੋ ਉਹ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਜਿੰਨਾਂ ਸਮਾਂ ਰਹੇ ਉਨਾਂ ਸਮਾਂ ਕਿਸੇ ਹੋਰ ਦੇ ਭਾਗਾਂ ਵਿੱਚ ਨਹੀਂ ਆਇਆ। ਇਹ ਵੀ ਸੱਚ ਹੈ ਕਿ ਜਿੰਨਾਂ ਰਸ ਮਰਦਾਨੇ ਨੇ ਗੁਰੂ ਨਾਨਕ ਦੇ ਸੰਗ ਸਾਥ ਮਾਣਿਆ ਹੈ ਉਨਾਂ ਕਿਸੇ ਹੋਰ ਦੇ ਲੇਖਾਂ ਵਿੱਚ ਸ਼ਾਇਦ ਨਹੀਂ ਹੈ। ਪਰ ਬਦ-ਕਿਸਮਤੀ ਇਸ ਗੱਲ ਦੀ ਰਹੀ ਹੈ ਕਿ ਸਦੀਆਂ ਤੋਂ ਜੋ ਪ੍ਰਚਾਰ ਭਾਈ ਮਰਦਾਨੇ ਦਾ ਗੁਰੂ ਨਾਨਕ ਸੰਗ ਕੀਤਾ ਗਿਆ ਉਹ ਭੁੱਖਾਂ, ਪਿਆਸਾਂ, ਲਾਲਚੀ, ਹਰ ਵੇਲੇ ਮੰਗਣ ਵਾਲਾ, ਡਰਪੋਕ ਅਤੇ ਨੀਚ ਮਿਰਾਸੀ ਦਾ ਸੀ। ਸ਼ਾਇਦ ਇਸੇ ਪ੍ਰਥਾਇ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੂੰ ਇਹ ਲਿਖਣ ਲਈ ਮਜਬੂਰ ਹੋਣਾ ਪਿਆ ਕਿ "ਉਸ ਮਹਾਂਪੁਰਸ਼ (ਮਰਦਾਨਾ) ਦਾ ਸਮੁੱਚਾ ਜੀਵਨ ਗਹੁ ਨਾਲ ਦੇਖਿਆਂ ਇਹ ਪਤਾ ਲਗਦਾ ਹੈ ਕਿ ਉਹ ਨਿਰਛਲ, ਨਿਰਕਪਟ, ਸੂਰਮਾ, ਵਖਤੇ ਉੱਪਰ ਲੜ ਮਰਨ ਵਾਲਾ, ਦੁੱਖਾਂ ਨੂੰ ਹੱਸ ਕੇ ਝੱਲਣ ਵਾਲਾ, ਰਾਗ ਵਿੱਦਿਆ ਵਿੱਚ ਪ੍ਰਬੀਨ, ਨਿਰਭੈ ਅਤੇ ਗੁਰੂ ਨਾਨਕ ਜੀ ਦਾ ਐਸਾ ਸਾਥੀ ਸੀ, ਜਿਸਨੇ ਹਰ ਦੁੱਖ ਅਤੇ ਆਈ ਔਕੜ ਦਾ ਡਟ ਕੇ ਮੁਕਾਬਲਾ ਕੀਤਾ।" ਗੁਰੂ ਨਾਨਕ ਦੇ ਜਗਤ ਤਾਰਨੇ ਦੇ ਅਮਲੀ ਨਿਬੇੜਿਆਂ ਦੇ ਚੋਜਾਂ ਵਿੱਚ ਜਿਸ ਕਦਰ ਮਰਦਾਨੇ ਦੀ ਭੂਮਿਕਾ ਰਹੀ ਹੈ ਆਪਣੇ ਆਪ ਵਿੱਚ ਅਦੁੱਤੀ ਮਿਸਾਲ ਹੈ ਉਸ ਦਾ ਦੂਸਰਾ ਬਦਲ ਨਹੀਂ ਮਿਲਦਾ।

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਹੋਰ ਲਿਖਿਆ ਹੈ ਕਿ "ਇਹ ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਸੰਸਾਰ ਪ੍ਰਸਿੱਧ ਗਾਇਕ ਤਾਨਸੈਨ ਦੇ ਗੁਰੂ ਹਰਿਦਾਸ ਮਰਦਾਨਾ ਜੀ ਦੇ ਹੀ ਸ਼ਗਿਰਦ ਸਨ।" ਭਾਈ ਗੁਰਦਾਸ ਜੀ ਨੇ ਵੀ "ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ" ਲਿਖਿਆ ਹੈ। ਇਕ ਸੁਚੱਜੇ ਰਬਾਬ

*ਡੇਰਾ ਹਰੀ ਭਗਤ ਪੁਰਾ (ਮਿੱਠਾ ਟਿਵਾਣਾ) ਹੁਸ਼ਿਆਰਪੁਰ

ਵਜਾਣ ਵਾਲੇ ਮਰਦਾਨੇ ਬਾਰੇ ਇਉਂ ਵੀ ਲਿਖਿਆ ਹੈ "ਭਲਾ ਰਬਾਬ ਵਜਾਇੰਦਾ ਮਜਲਸ ਮੀਰਾਸੀ॥"

ਮੇਰੇ ਗੁਰੂ ਨਾਨਕ ਜਦ ਵੀ ਕਰਤੇ ਦੀ ਕੀਰਤ ਵਿੱਚ ਮਖ਼ਮੂਰ ਹੋਣ ਲਗਦੇ ਤਾਂ ਕਹਿੰਦੇ, "ਮਰਦਾਨਿਆਂ ਰਬਾਬ ਵਜਾਇ॥ ਕਾਈ ਸਿਫਤ ਖ਼ੁਦਾ ਦੇ ਦੀਦਾਰ ਦੀ ਕਰੀਏ"।

"ਪੁਰਾਤਨ ਇਤਿਹਾਸਕ ਜੀਵਨੀਆਂ" ਦੇ ਲਿਖਾਰੀ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਨਾਲ ਭਾਈ ਮਰਦਾਨੇ ਦੇ ਮੇਲ ਬਾਰੇ ਲਿਖਿਆ ਹੈ। "ਪਹਿਲਾ ਮੇਲ ਲਗਭਗ ਸੰਨ 1480 ਈ. ਵਿੱਚ ਹੋਇਆ ਤੇ ਇਹ ਸੰਬੰਧ ਮਰਦਾਨਾ ਜੀ ਦੇ ਅੰਤਿਮ ਸਮੇਂ, ਸੰਨ 1534 ਈ. ਤੱਕ ਬਣਿਆ ਰਿਹਾ। ਇਸ ਹਿਸਾਬ ਨਾਲ ਉਹ 54 ਸਾਲ ਗੁਰੂ ਨਾਨਕ ਜੀ ਨਾਲ ਰਹੇ। ਤਲਵੰਡੀ ਵਿੱਚ ਸਾਥੀ, ਸੁਲਤਾਨਪੁਰ ਵਿੱਚ ਇਕੱਠੇ, ਉਦਾਸੀਆਂ ਵਿੱਚ ਸਦਾ ਨਾਲ ਅਤੇ ਕਰਤਾਰਪੁਰ ਦੇ ਘੁੱਗ ਵਸ ਜਾਣ ਉਪਰੰਤ ਹੀ ਚੜ੍ਹਾਈ ਕੀਤੀ ਲਗਦੀ ਹੈ। ਇਸੇ ਲਈ ਗੁਰੂ ਨਾਨਕ ਨੇ ਇੱਕ ਵਾਰੀ ਕਿਹਾ ਸੀ, "ਮਰਦਾਨਿਆਂ, ਜਿੱਥਿ ਤੇਰਾ ਵਾਸਾ ਉੱਥੇ ਮੇਰਾ। ਇਹ ਹੀ ਕਾਰਨ ਲਗਦਾ ਹੈ ਕਿ ਭਾਈ ਮਰਦਾਨਾ ਜੀ ਨੂੰ ਉਹ ਹੱਕ ਵੀ ਮਿਲ ਗਿਆ ਜੋ ਪਿੱਛੋਂ ਕੇਵਲ ਗੁਰੂ ਸਹਿਬਾਨ ਨੂੰ ਪ੍ਰਾਪਤ ਹੋਇਆ।

ਗੁਰੂ ਨਾਨਕ ਜੀ ਨੇ ਮਰਦਾਨੇ ਨੂੰ ਨਾਲ ਲੈ ਜਾਤਾਂ ਪਾਤਾਂ ਦਾ ਭਿੰਨ ਭੇਦ ਵੀ ਮਿਟਾ ਦਿੱਤਾ ਜੋ ਲੋਕਾਂ ਦੀ ਨਜ਼ਰੇਂ ਇੱਕ 'ਡੂਮ' ਅਤੇ 'ਮਿਰਾਸੀ' ਸੀ। ਇੱਕ ਵਾਰੀ ਮਰਦਾਨੇ ਨੇ ਆਪਣੇ ਸੁਭਾਅ ਮੁਤਾਬਿਕ ਗੁਰੂ ਨਾਨਕ ਨੂੰ ਕਿਹਾ, "ਬਾਬਾ ਤੇਰਾ ਮੇਰਾ ਬਹੁਤਾ ਅੰਤਰ ਨਹੀਂ, ਤੂੰ ਰੱਬ ਦਾ ਡੂਮ ਹੈਂ ਤੇ ਮੈਂ ਤੇਰਾ"। ਫਿਰ ਕਿਹਾ "ਤੈਂ ਖ਼ੁਦਾਇ ਪਾਇਆ ਹੈ, ਤੈਂ ਖ਼ੁਦਾਇ ਦੇਖਿਆ ਹੈ, ਤੇਰਾ ਕਹਿਆ ਖ਼ੁਦਾਇ ਕਰਦਾ ਹੈ। ਮੇਰੀ ਬੇਨਤੀ ਹੈ ਕਿ ਮੈਨੂੰ ਵਿਛੋੜਨਾ ਨਹੀਂ ਆਪ ਨਾਲਹੁ, ਨਾ ਐਥੇ ਨਾ ਉੱਥੇ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਿਹਰਾਂ ਦੇ ਘਰ ਆ ਬਖ਼ਸ਼ਿਸ਼ ਕਰਕੇ ਕਿਹਾ, "ਮਰਦਾਨਿਆਂ, ਤੁਧ ਉੱਪਰ ਮੇਰੀ ਖ਼ੁਸ਼ੀ ਹੈ ਜਿੱਥੇ ਤੇਰਾ ਵਾਸਾ ਉੱਥੇ ਮੇਰਾ ਵਾਸਾ। ਇਸ ਤੋਂ ਭੀ ਪਤਾ ਚਲਦਾ ਹੈ ਕਿ ਮਰਦਾਨੇ ਦਾ ਗੁਰੂ ਨਾਨਕ

ਨਾਲ ਸੰਗ-ਸਾਥ ਕੋਈ ਮਾਮੂਲੀ ਨਹੀਂ ਸੀ। ਅੰਦਰੂਨੀ ਮੇਲ ਸੀ। ਮੇਰੇ ਚੋਜੀ ਪ੍ਰੀਤਮ "ਗੁਰੂ ਨਾਨਕ" ਦੇ ਰੰਗ ਨਿਆਰੇ ਸੀ ਕਿਸੇ ਨਾ ਕਿਸੇ ਤਰੀਕੇ "ਜੱਗ ਤਾਰਨੇ ਮਰਦਾਨਾ ਇੱਕ ਬਹਾਨਾ ਸੀ"।

**ਕਪਲ ਮੁਨੀ ਦਾ ਆਸ਼ਰਮ :** ਜਗਤ ਜਲੰਦੇ ਨੂੰ ਤਾਰਦੇ ਗੁਰੂ ਨਾਨਕ ਦੇਵ ਜੀ ਉੱਥੇ ਜਾ ਪੁੱਜੇ ਜਿੱਥੇ ਕਪਲ ਮੁਨੀ ਨੇ ਜਨਮ ਲੈ ਤਪ ਕੀਤਾ ਸੀ। ਹਰੇ ਭਰੇ ਜੰਗਲ ਵਿੱਚ ਅਤੀ ਸੁੰਦਰ ਫਲੇ ਫੁੱਲੇ ਮੇਵਿਆਂ ਵਾਲੇ ਦਰਖਤ ਬੂਟੇ ਦੇਖ ਮਰਦਾਨਾ ਬਹੁਤ ਖੁਸ਼ ਹੋਇਆ, ਮੇਵੇ ਖਾਦੇ, ਉੱਚੀ ਥਾਂ ਬੈਠ ਕੇ ਸ਼ਬਦ ਗਾਇਆ ਤਾਂ ਉੱਥੇ ਦੇ ਰਹਿਣ ਵਾਲੇ, ਰਿਸ਼ੀ ਮੁਨੀ ਅਤੇ ਸਿੱਧ, ਰਾਮ ਫਲ, ਸੀਤਾ ਫਲ, ਸਪੂਰੀ, ਕੰਦ ਬਿਦਾਰੀ, ਕੇਲੇ, ਸੰਗਤਰੇ, ਲੀਚੀਆਂ, ਆਦਿ ਫਲ ਮੇਵੇ ਲੈ ਗੁਰੂ ਜੀ ਪਾਸ ਆਏ। ਦਰਸਨ ਪਰਸਨ ਕੀਤੇ। ਸੰਸੇ ਨਵਿਰਤ ਕੀਤੇ, ਕੁਝ ਗੁਣ ਸੁਣੇਂ ਅਤੇ ਸੁਣਾਏ। ਇਨ੍ਹਾਂ ਰਿਸ਼ੀਆਂ ਮੁਨੀਆਂ ਨੇ ਭਵਿੱਖਤ ਪੁਰਾਨ ਵਿੱਚੋਂ ਨਿਸਚੇ ਕੀਤਾ ਹੋਇਆ ਸੀ ਕਿ "ਪਸਚਮ ਦੇਸ ਬੇਦੀ ਬੰਸ਼ ਵਿੱਚ ਨਾਨਕ ਨਾਮ, ਰਾਜ ਰਿਖੀ ਬ੍ਰਹਮ ਗਿਆਨੀ ਸਤਿਗੁਰ ਪ੍ਰਗਟ ਹੋਵੇਗਾ, ਸੋ ਮਰਦਾਨੇ ਤੋਂ ਪੁੱਛਣੇਂ ਕਰ ਉਹ ਬਾਤ ਸੱਚੀ ਸਮਝੀ ਤੇ ਬਾਬੇ ਦਾ ਪੂਜਣ ਖੜੋਸ ਵਿਧੀ ਕਰਕੇ ਆਰਤੀ ਉਤਾਰੀ। ਇੱਥੋਂ ਚਲਣ ਦੀ ਤਿਆਰੀ ਕੀਤੀ ਤਾਂ ਨਾਨਾ ਪ੍ਰਕਾਰ ਦੇ ਫਲ ਮੇਵੇ ਤੱਕ ਮਰਦਾਨੇ ਦਾ ਦਿਲ ਨਾ ਕਰੇ ਜਾਣ ਨੂੰ ਪਰ ਲਾਚਾਰ ਹੋ ਗੁਰੂ ਨਾਨਕ ਜੀ ਨਾਲ ਉਠ ਤੁਰਿਆ ਅਤੇ ਨਾਲ ਬਹੁਤ ਸਾਰੇ ਫਲ ਚੰਗੇ-ਚੰਗੇ ਖਾਣ ਵਾਸਤੇ ਬੰਨ ਲੀਤੇ। ਗੁਰੂ ਨਾਨਕ ਜੀ ਨੇ ਚੋਜ ਵਰਤਾਂਦੇ ਹੋਏ ਕਿਹਾ "ਮਰਦਾਨਿਆਂ! ਤੈਨੂੰ ਸੰਤੋਖ ਅਤੇ ਭਰੋਸਾ ਪ੍ਰਮੇਸ਼ਰ ਤੇ ਨਹੀਂ ਹੈ? ਤਾਂ ਮਰਦਾਨਾ ਕਹਿਣ ਲੱਗਾ, ਬਾਬਾ! "ਇਸ ਭਰੋਸੇ ਨਾਲ ਪੇਟ ਤੇ ਨਹੀਂ ਨਾ ਭਰਦਾ, ਤੇ ਬਿਨਾਂ ਖਾਧੇ ਸਬਰ ਵੀ ਨਹੀਂ ਆਉਂਦਾ"। ਗੁਰੂ ਨਾਨਕ, ਮਰਦਾਨੇ ਦੀ ਇਹ ਗੱਲ ਸੁਣ ਹੱਸ ਪਏ। ਬਿੰਧਿਆਚਲ ਦੇ ਜੰਗਲਾਂ ਵਿੱਚੋਂ ਦੀ ਜਾ ਰਹੇ ਸਨ ਤਾਂ ਇੱਕ ਦਿਨ ਮਰਦਾਨਾ ਫਿਰ ਭੁੱਖ ਤੋਂ ਢਾਡਾ ਤੰਗ ਤੇ ਪ੍ਰੇਸ਼ਾਨ ਹੋ ਉੱਠਿਆ। ਗੁਰੂ ਨਾਨਕ ਦੇ ਮਨ੍ਹਾਂ ਕਰਨ ਤੇ ਵੀ ਬਦੋਬਦੀ ਪੰਜਾਬ ਵੱਲ ਨੂੰ ਉਠ ਤੁਰਿਆ। ਜਾਂ ਤੁਰਿਆ ਤਾਂ ਅੱਗੇ ਕੌਡੇ ਰਾਖਸ਼ ਦੇ ਭੀਰ ਕਿਰਤ ਮਿਲ ਪਏ ਤੇ ਪਕੜ ਕੇ ਜਾ ਕੌਡੇ ਦੇ ਹਵਾਲੇ ਕੀਤਾ।

ਗੁਰੂ ਨਾਨਕ ਦੇਵ ਜੀ ਨੇ ਸਮੇਂ ਸਿਰ ਪੁੱਜ ਕੇ ਭਾਈ ਮਰਦਾਨੇ ਦੀ ਬੰਦ ਖਲਾਸੀ ਕਰਾਈ ਅਤੇ ਕੌਡੇ ਨੂੰ ਤਾਰਦੇ ਹੋਏ ਅੱਗੇ ਚਾਲੇ ਪਾ ਦਿੱਤੇ। ਇੱਥੋਂ ਚਲ ਮਰਦਾਨੇ ਨੂੰ ਨਾਲ ਲੈ ਗੁਰੂ ਨਾਨਕ ਇੱਕ ਸੰਘਣੇਂ ਜੰਗਲ ਜਾ ਵੜੇ। "ਭਾਈ ਮਰਦਾਨਾ ਇੱਕ ਤਾ ਸ਼ੇਰਾਂ, ਬਘਿਆੜਾਂ, ਹਾਥੀਆਂ, ਚੀਤਿਆਂ ਨੂੰ ਵੇਖ-ਵੇਖ ਕੰਬੇ ਦੂਜਾ ਭੁੱਖ ਦੁੱਖ ਦੇਵੇ ਪਰ ਕੌਡੇ ਤੋਂ ਬਚਿਆ ਅਤੇ ਡਰਿਆ ਬੋਲੇ ਕੁਝ ਨਹੀਂ, ਹਾਲੋਂ ਬੇਹਾਲ ਹੋ ਇੱਕ ਦਿਨ ਡਾਢੀ ਭੁੱਖ ਲੱਗੀ ਤੇ ਬੋਲਿਆ "ਹੇ ਨਿਰੰਕਾਰੀ! ਤੁਸੀਂ ਪੌਣ ਆਹਾਰੀ ਤੇ ਬਾਲਾ ਸੰਤੋਖ ਧਾਰੀ, ਮੈਨੂੰ ਭੁੱਖ ਦੀ ਬਿਮਾਰੀ ਕਿਉਂ ਲਾ ਰੱਖੀ? ਜਾਂ ਖਾਣ ਨੂੰ ਦਿਉ ਜਾਂ ਮੇਰੀ ਭੁੱਖ ਹਰੋ। ਗੁਰੂ ਨਾਨਕ ਮੁਸਕਰਾ ਕੇ ਅੱਕ ਵੱਲ ਇਸ਼ਾਰਾ ਕਰਕੇ ਕਹਿਣ ਲੱਗੇ, ਮਰਦਾਨਿਆਂ! ਇਸ ਦੇ ਫਲ ਖਾਹ। ਮਰਦਾਨਾ ਕਹਿਣ ਲੱਗਾ "ਵਾਹ ਮਹਾਰਾਜ ਜੇ ਜ਼ਹਿਰ ਖਵਾਕੇ ਮਾਰਨਾ ਸੀ ਤਾਂ ਲਿਆਏ ਕਿਉਂ ਸਾਓ? ਅਜੇ ਤਾਂ ਮੈਂ ਆਪਣੀ ਮਿਰਾਸਣ (ਪਤਨੀ) ਨੂੰ ਰੱਜ ਕੇ ਡਿੱਠਾ ਵੀ ਨਹੀਂ, ਨਿਕਾਹ ਕਰਦਾ ਹੀ ਤੁਹਾਡੇ ਨਾਲ ਉੱਠ ਤੁਰਿਆ ਹਾਂ। ਅਜੇ ਮੈਂ ਤਲਵੰਡੀ ਜਾ ਕੇ, ਅੰਮਾਂ, ਬੀਬੀ, ਮਹਿਤਾ ਕਾਲੂ ਚੰਦ, ਰਾਏ ਬੁਲਾਰ ਜੈਸੇ ਲੋਕਾਂ ਨੂੰ ਤੁਹਾਡੀ ਅਨੋਖੀ ਤੇ ਅਜੀਬੋ ਗਰੀਬ ਯਾਤਰਾ ਦੀਆਂ ਗੱਲਾਂ ਸੁਣਾ-ਸੁਣਾ ਕੇ ਹਸਾ-ਹਸਾਕੇ ਢਿੱਡੀਂ ਪੀੜਾਂ ਪਾ ਕੇ ਮੈਂ ਲਾਚੇ ਲੁੰਙੀਆਂ ਲੈਣ ਦੀ ਆਸ ਰੱਖੀ ਬੈਠਾ ਹਾਂ ਤੇ ਤੁਸੀਂ ਹੁਣੇ ਜ਼ਹਿਰ ਖੁਆ ਕੇ ਅਲਖ ਮੁਕਾਵਣ (ਮਾਰਨ) ਲੱਗੇ ਹੋ" ਗੁਰੂ ਨਾਨਕ ਬੋਲੇ 'ਮਰਦਾਨਿਆਂ'! ਅਸੀਂ ਤੈਨੂੰ ਜ਼ਹਿਰ ਖਵਾਉਣ ਨਹੀਂ ਲਿਆਏ ਸਗੋਂ ਅੰਮ੍ਰਿਤ ਛਕਾ ਕੇ ਅਮਰ ਕਰਨ ਲਈ ਲਿਆਏ ਹਾਂ। ਮਰਦਾਨਿਆਂ! ਜਿੰਨੇ ਮਰਜ਼ੀ ਖਾਹ, ਇਹ ਅੰਮ੍ਰਿਤ ਹੈ ਪਰ ਯਾਦ ਰੱਖੀਂ ਪੱਲੇ ਨਾ ਬੰਨੀਂ। ਜਦ ਗੁਰੂ ਨਾਨਕ ਦੀ ਗੱਲ ਮੰਨ ਕੇ ਖਾਣ ਲੱਗਾ ਤਾਂ ਸੱਚਮੁੱਚ ਮਿੱਠੇ ਤੇ ਸੁਆਦ ਲੱਗੇ, ਕੁਝ ਖਾ ਲਏ ਤੇ ਕੁਝ ਅੱਖ ਬਚਾ ਕੇ ਪੱਲੇ ਬੰਨ ਲਏ ਜਦ ਸ਼ਾਮ ਨੂੰ ਖਾਣ ਲੱਗਾ ਤਾਂ ਉਹੀ ਮਿੱਠੇ ਅੱਕ ਹੁਣ ਕੌੜੇ ਹੋ ਗਏ।

***ਏਮਨਾਬਾਦ ਕਤਲੇਆਮ :*** ਜਦ ਏਮਨਾਬਾਦ ਦਾ ਕਤਲੇਆਮ ਡਿੱਠਾ ਤਾਂ ਮਰਦਾਨੇ ਨੂੰ ਸ਼ੰਕਾ ਉਪਜਿਆ ਕਿ ਇਤਨੇ ਬੇਦੋਸ਼ੇ ਕਿਉਂ ਮਾਰੇ ਗਏ? ਗੁਰੂ ਨਾਨਕ ਨੇ ਮਰਦਾਨੇ ਦੇ ਇਸ ਸਵਾਲ ਦੀ ਫਿਰ ਸੰਭਾਲ ਕੀਤੀ ਅਤੇ ਉੱਤਰ ਦੇਣ ਦੀ ਥਾਂ

ਕਿਹਾ ਕਿ ਸਾਹਮਣੇ ਰੁੱਖ ਦੇ ਥੱਲੇ ਜਾ ਬੈਠ। ਉਹ (ਮਰਦਾਨਾ) ਅਜੇ ਬੈਠਾ ਹੀ ਸੀ ਕਿ ਅੱਖ ਲਗ ਗਈ। ਕੀੜੀਆਂ ਦੇ ਭੌਣ ਵਿੱਚੋਂ ਇੱਕ ਨੇ ਸੁੱਤੇ ਹੋਏ ਮਰਦਾਨੇ ਨੂੰ ਕੱਟ ਦਿੱਤਾ, ਮਰਦਾਨਾ ਜੀ ਨੇ ਸਭ ਨੂੰ ਇੱਕੋ ਝਟਕੇ ਮਸਲ ਦਿੱਤਾ ਤਾਂ ਬਾਬੇ (ਗੁਰੂ ਨਾਨਕ) ਕਿਹਾ, ਮਰਦਾਨਿਆਂ ਇਹ ਕੀ ?

ਮਰਦਾਨਾ: ਮਹਾਰਾਜ! ਇਹ ਡੰਗ ਮਾਰਦੀਆਂ ਹਨ।

ਗੁਰੂ ਨਾਨਕ: ਉਸ ਇੱਕ ਨੂੰ ਮਾਰਨਾ ਸੀ ਜਿਸ ਨੇ ਤੈਨੂੰ ਕੱਟਿਆ, ਬੇਦੋਸ਼ੀਆਂ ਨੂੰ ਕਿਉਂ ਮਾਰਿਆ ?

ਮਰਦਾਨਾ: ਮਹਾਰਾਜ! ਪਿੱਛੇ ਜਉਂ ਮਾੜੇ ਦੇ ਲੱਗੀਆਂ ਸਨ, ਮਾਰਨਾ ਹੀ ਸੀ।

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਨੁਸਾਰ ਉਸ ਸਮੇਂ ਗੁਰੂ ਨਾਨਕ ਨੇ ਮੌਕਾ ਸੰਭਾਲਦਿਆਂ ਕਿਹਾ "ਇਵੇਂ ਹੀ ਮਰਦੀ ਆਈ ਲੋਕਾਈ (ਦੁਨੀਆਂ) ਮਰਦਾਨਿਆਂ ਇੱਕਸ ਦਾ ਸਦਕਾ"। ਕੈਸੀ ਕੌੜੀ ਸਚਾਈ ਆਖੀ ਬਾਬੇ, ਇੱਕ ਦੀ ਗਲਤੀ ਨਾਲ ਹੀ ਸਾਰੀ ਦੁਨੀਆਂ ਮਰਦੀ ਆ ਰਹੀ ਹੈ। "ਜੇ ਘਰ ਦਾ ਬਾਪੂ ਸਿਰ ਫਿਰਿਆ ਹੈ ਤਾਂ ਘਰ ਤਬਾਹ, ਜੇ ਕਾਰਪੋਰੇਸ਼ਨ ਦਾ ਮੇਅਰ ਅਕਲੋਂ ਕੋਰਾ ਹੈ ਤਾਂ ਸ਼ਹਿਰ ਬਰਬਾਦ ਅਤੇ ਜੇ ਪ੍ਰਦੇਸ਼ ਦਾ ਮੁਖੀ ਵਿਭਚਾਰੀ ਹੈ ਤਾਂ ਪ੍ਰਦੇਸ਼ਂ ਦਾ ਰੱਬ ਰਾਖਾ ਤੇ ਜੇ ਕੌਮ ਦੇ ਆਗੂ ਦਾ ਉੱਪਰਲਾ ਚੁਬਾਰਾ (ਦਿਮਾਗ) ਖਾਲੀ ਹੈ ਤਾਂ ਕੌਮ ਵਾਸਤੇ ਧੱਕੇ ਧੋੜੇ ਤੇ ਲਾਹਨਤਾਂ ਹੀ ਹਨ।

ਮਰਦਾਨੇ ਦੇ ਰਾਹੀਂ ਮਤਿ ਅਤੇ ਜੁਗਤਿ ਦੇਣ ਦੀ ਪਿਰਤ ਬਾਰੇ ਇੱਕ ਥਾਂ ਹੋਰ ਲਿਖਿਆ ਹੈ ਕਿ "ਸਜ ਧਜ ਗਹਿਣੇ ਕੱਪੜਿਆਂ ਨਾਲ ਲੱਦੀ ਇਸਤਰੀ ਦੂਰ ਮੱਥਾ ਟੇਕ ਕੇ ਬੈਠ ਗਈ। ਗੁਰੂ ਨਾਨਕ ਜੀ ਨੇ ਉਸ ਵਲ ਦੇਖਿਆ ਹੀ ਨਾ। ਭਾਈ ਮਰਦਾਨਾ ਜੀ ਨੇ ਉਸ ਵੱਲ ਦੇਖ ਮਹਾਰਾਜ ਕੋਲੋਂ ਪੁੱਛਿਆ! ਇਹ ਕੌਣ ਹੈ ਜੋ ਅੱਗੇ ਆਉਣਾ ਚਾਹੁੰਦੀ ਹੈ ਪਰ ਆਪ ਤੋਂ ਡਰਦਿਆਂ ਨਹੀਂ ਆਉਂਦੀ? ਗੁਰੂ ਨਾਨਕ ਨੇ ਫੁਰਮਾਇਆ "ਇਹ ਮਾਇਆ ਹੈ। ਇਸ ਨੇ ਵੱਡੇ ਵੱਡੇ ਦੇਵਤੇ, ਰਿਸ਼ੀ, ਅਵਤਾਰ, ਪੀਰ, ਪੈਗੰਬਰ ਆਪਣੇ ਵਸ ਕਰਕੇ ਕਲੰਦਰ ਦੇ ਬਾਂਦਰ ਵਾਂਙ ਨਚਾਏ ਹਨ। ਇਹ ਪਹਿਲਾਂ ਆਪ ਜਪੀ, ਤਪੀ, ਸਤੀ, ਪੁਰਖਾਂ ਦੇ ਪੈਰ ਲੱਗਦੀ ਹੈ। ਫਿਰ

ਉਨ੍ਹਾਂ ਨੂੰ ਆਪਣੇ ਪੈਰੀਂ ਪਾ ਲੈਂਦੀ ਹੈ। ਇਹ ਡਰਦੀ ਇੱਧਰ ਨਹੀਂ ਆਉਂਦੀ। ਅਸਾਂ ਦੂਰ ਹੀ ਰੱਖੀ ਹੈ ਸਾਡੇ ਪਿੱਛੋਂ ਬੂਹੇ ਤੱਕ ਆ ਜਾਏਗੀ। ਤੀਜੀ ਪੀੜ੍ਹੀ ਵੇਲੇ ਚਰਨੀਂ ਲੱਗੇਗੀ, ਚੌਥੀ ਪੀੜ੍ਹੀ ਵੇਲੇ ਘਰ ਨਿਵਾਸ ਕਰੇਗੀ। ਪਰ ਉਹ ਨਿਰਲੇਪ ਰਹਿਣ ਦੀ ਜਾਚ ਸਿਖਾ ਦੇਣਗੇ। ਸਾਡੇ ਵਰਗੇ ਅਲਪ ਮਤੀ ਜੀਵਾਂ ਨੂੰ ਮੱਤ ਦੇਣ ਲਈ ਭਾਈ ਮਰਦਾਨਾ ਜੀ ਨੇ ਕਿਹਾ, "ਬਾਬਾ ਉਤਨੀ ਦੇਰ ਮੈਨੂੰ ਹੀ ਬਖ਼ਸ਼ ਛੱਡੋ" ਮਰਦਾਨਾ ਜੀ ਨੇ ਆਪਣੇ ਉੱਤੇ ਮਾਇਆ ਸਵਾਰ ਕਰ ਲਈ। ਮਾਇਆ ਲੱਗੀ ਮਰਦਾਨੇ ਨੂੰ ਨਚਾਉਣ ਕੁਦਾਉਣ। ਜਿੱਧਰ ਮਾਇਆ ਫੇਰੇ ਉੱਧਰ ਮਰਦਾਨਾ ਜੀ ਫਿਰਨ। ਜੋ ਉਹ (ਮਾਇਆ) ਕਰਾਏ ਸੋਈ ਉਹ ਕਰੇ। ਜਦ ਸਾਰੇ ਮਰਦਾਨਾ ਜੀ ਦੀ ਬੇਬਸੀ ਦੇਖ ਖਿੜ-ਖਿੜ ਹੱਸੇ ਤਾਂ ਮਰਦਾਨਾ ਜੀ ਨੇ ਮਾਇਆ ਰੂਪੀ ਇਸਤਰੀ ਨੂੰ ਥੱਲੇ ਸੁੱਟ ਮਾਰਿਆ ਤੇ ਕਿਹਾ : ਬਾਬਾ ਇਹ ਕਾਬੂ ਕਰਨੀ ਬੜੀ ਕਠਿਨ ਹੈ, ਤੁਹਾਡੀ ਰਹਿਮਤ ਹੋਵੇ ਤਾਂ ਬਚੀਏ। ਗੁਰੂ ਨਾਨਕ ਨੇ ਮਰਦਾਨੇ ਪ੍ਰਥਾਏ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਕਿਹਾ "ਕੋਈ ਮਰਦਾਨਾ (ਸੂਰਮਾ) ਜੈਸਾ ਹੀ ਇਸ ਨੂੰ ਮਾਰ ਸੁੱਟ ਸਕਦਾ ਹੈ, ਬਾਕੀ ਤਾਂ ਸਾਰੇ ਇਸ ਦੇ ਵੱਸ ਹੀ ਹੋ ਜਾਂਦੇ ਹਨ। ਮਰਦਾਨਾ ਬਣਨ ਲਈ ਮਰਦਾਂ ਵਾਲੀ ਘਾਲ ਦੀ ਲੋੜ ਹੈ। ਇਹ ਘਟਨਾ ਵੀ ਮਰਦਾਨੇ ਨੂੰ ਲਾਲਚੀ ਦਰਸਾਉਣ ਲਈ ਨਹੀਂ ਜਗਤ ਦੇ ਲੋਕਾਂ ਨੂੰ ਸਹੀ ਸੇਧ ਦੇਣ ਲਈ ਹੀ ਘਟੀ ਸੀ।

ਇਉਂ ਹੀ "ਮਰਦਾਨਾ ਜੀ ਨੇ ਜੋ ਗੱਲਾਂ ਆਪਣੇ ਅੰਤ ਸਮੇਂ ਬਾਬੇ ਨਾਲ ਕੀਤੀਆਂ ਉਹ ਵੀ ਸੁਣਨ ਨਾਲ ਸੰਬੰਧ ਰੱਖਦੀਆਂ ਹਨ। ਮਰਦਾਨਾ ਹੁਣ ਕਿੱਥੋਂ ਬੋਲਣ ਲੱਗ ਪਿਆ ਸੀ, ਇਸ ਦੀ ਉਦਾਹਰਣ ਗੁਰੂ ਨਾਨਕ ਤੇ ਮਰਦਾਨਾ ਜੀ ਦਾ ਵਾਰਤਾਲਾਪ ਹੈ। ਗੁਰੂ ਨਾਨਕ ਜੀ ਨੇ ਮਰਦਾਨੇ ਦਾ ਅੰਤਿਮ ਸਮਾਂ ਨੇੜੇ ਜਾਣ ਕਿਹਾ: "ਮਰਦਾਨਿਆਂ! ਜੇ ਚਾਹੇਂ ਤਾਂ ਤੇਰੀ ਦੇਹੀ ਨੂੰ ਬ੍ਰਾਹਮਣ ਵਾਂਗੂੰ ਦਰਿਆ ਵਿੱਚ ਸੁੱਟ ਦੇਈਏ। ਮਰਦਾਨਿਆਂ ਜੇ ਤੇਰੀ ਖ਼ਾਹਿਸ਼ ਹੋਵੇ ਤਾਂ ਖੱਤਰੀ ਵਾਂਗ ਸਾੜ ਦੇਈਏ, ਜੇ ਤੇਰੀ ਇੱਛਾ ਹੋਵੇ ਤਾਂ ਵੈਸ਼ ਵਾਂਗੂੰ 'ਹਵਾ' ਵਿੱਚ ਸੁਟਵਾ ਦੇਈਏ, ਜੇ ਤੇਰਾ ਚਿੱਤ ਹੋਵੇ ਤਾਂ ਸ਼ੂਦਰ ਵਾਂਗ ਦਬਾ ਦੇਈਏ। ਮਰਦਾਨਾ ਜੀ ਨੇ ਉੱਤਰ ਦਿੰਦੇ ਹੋਏ ਕਿਹਾ: ਵਾਹੁ ਬਾਬਾ ਵਾਹੁ! ਅਜੇ ਵੀ ਸਰੀਰਾਂ ਦੇ ਚੱਕਰ ਵਿੱਚ!

ਤੁਹਾਡੇ ਉਪਦੇਸ਼ ਕਰ ਤਾਂ ਦੇਹੀ ਦਾ ਖਿਆਲ ਹੀ ਮੁੱਕ ਗਿਆ ਹੈ। ਮੈਂ ਤਾਂ ਆਪਣੀ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਥੀ ਹੀ ਸਮਝਦਾ ਹਾਂ। ਫਿਰ ਬਾਬਾ ਨਾਨਕ ਨੇ ਇੱਕ ਚੋਟ ਹੋਰ ਮਾਰੀ ਤੇ ਕਿਹਾ, "ਮਰਦਾਨਿਆਂ! ਮੇਰਾ ਚਿੱਤ ਕਰਦਾ ਹੈ ਕਿ ਤੇਰੀ ਸਮਾਧ ਬਣਾਕੇ ਤੈਨੂੰ ਜਗਤ ਵਿੱਚ ਪ੍ਰਸਿੱਧ ਕਰੀਏ"। ਮਰਦਾਨਾ ਜੀ ਨੇ ਕੁਝ ਗੰਭੀਰ ਹੋ ਕੇ ਕਿਹਾ: ਬਾਬਾ ਬੜੀ ਮੁਸ਼ਕਲ ਨਾਲ ਤਾਂ ਸਰੀਰ ਰੂਪੀ ਸਮਾਧ ਵਿੱਚੋਂ ਨਿਕਲਣ ਲੱਗੇ ਹਾਂ ਇਸ ਨੂੰ ਫਿਰ ਪੱਥਰ ਦੀ ਸਮਾਧ ਵਿੱਚ ਕਿਉਂ ਪਾਉਂਦੇ ਹੋ? ਬਾਬੇ ਨਾਨਕ ਜੀ ਨੇ ਅਗਾਂਹ ਵਧ ਮਰਦਾਨੇ ਨੂੰ ਛਾਤੀ ਨਾਲ ਲਗਾ ਕਿਹਾ "ਤੂੰ ਬ੍ਰਹਮ ਨੂੰ ਪਛਾਣ ਲਿਆ ਮਰਦਾਨਿਆਂ"।

ਸੰਗਤ ਜੀ! ਇਸ ਤੋਂ ਵੱਧ ਹੋਰ ਕੀ ਪ੍ਰਮਾਣ ਹੋ ਸਕਦੇ ਹਨ ਕਿ ਮਰਦਾਨਾ ਜੀ ਦੀ ਅਸਲੀ ਅਵਸਥਾ ਕੈਸੀ ਸੀ। "ਮਹਾਨ ਕੋਸ਼" ਦੇ ਕਰਤਾ ਭਾਈ ਕਾਹਨ ਸਿੰਘ ਜੀ ਨਾਭਾ ਅਨੁਸਾਰ ਭਾਈ ਮਰਦਾਨਾ ਜੀ ਨੇ 13 ਮੱਘਰ ਸੰਮਤ 1591 (18 ਨਵੰਬਰ, ਸੰਨ 1534) ਨੂੰ ਸਰੀਰ ਤਿਆਗਿਆ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਹੱਥੀਂ ਮਰਦਾਨੇ ਦੀ ਦੇਹ ਦਾ ਸੰਸਕਾਰ ਕੀਤਾ। ਭਾਈ ਮਰਦਾਨਾ ਜੀ ਦੇ ਦੋ ਪੁੱਤਰ ਰਜਾਦਾ ਤੇ ਸਜਾਦਾ ਸਨ। ਸਜਾਦਾ ਜੀ ਤਲਵੰਡੀ ਹੀ ਰਹੇ ਤੇ ਰਜਾਦਾ ਜੀ ਕਰਤਾਰਪੁਰ ਆ ਟਿਕੇ।

### *ਗੁਰਮਤਿ ਖੋਜੀਆਂ ਅਤੇ ਵਿਦਵਾਨਾਂ ਪ੍ਰਤੀ ਬੇਨਤੀ:*

ਗੁਰੂ ਨਾਨਕ ਦਾ ਸੰਦੇਸ਼ ਘਰ ਘਰ ਪਹੁੰਚਾਉਣ ਦੀ ਸਿੱਕ ਹਿਰਦੇ ਵਿਚ ਰੱਖਣ ਵਾਲੇ ਸਮੂਹ ਗੁਰੂ ਨਾਨਕ ਨਾਮ ਲੇਵਾ ਗੁਰਮਤਿ ਖੋਜੀਆਂ, ਪ੍ਰਚਾਰਕਾਂ, ਵਿਦਵਾਨਾਂ, ਮਹਾਂਪੁਰਸ਼ਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਹੈ ਕਿ ਨਿਰੋਲ ਧਾਰਮਿਕ ਲੇਖ, ਜੋ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਤੇ ਆਧਾਰਿਤ ਹੋਣ ਕਿਰਪਾ ਕਰਕੇ 'ਅਜੂਨੀ' ਦੇ ਹੇਠ ਲਿਖੇ ਪਤੇ ਤੇ ਸਾਫ ਸਾਫ ਲਿਖ ਕੇ ਡਾਕ ਰਾਹੀਂ ਪੁੱਜਦਾ ਕਰਨ ਦੀ ਕਿਰਪਾਲਤਾ ਕਰਨੀ ਜੀ।

ਸਹਿ ਸੰਪਾਦਕ (ਅਜੂਨੀ)
ਦਮਦਮਾ ਅਸਥਾਨ
ਬਾਬਾ ਸਾਹਿਬ ਸਿੰਘ ਜੀ ਬੇਦੀ
ਮਨਸੂਰਾਂ, ਜ਼ਿਲ੍ਹਾ ਲੁਧਿਆਣਾ

# ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥

ਭਾਈ ਭਗਵੰਤ ਸਿੰਘ ਦਲਾਵਰੀ*

ਅੱਜ ਅਜੇ ਬਿਸਤਰ ਤੇ ਹੀ ਸਾਂ ਤਾਂ ਨੀਂਦ ਖੁੱਲ ਗਈ, ਦੋ ਵੱਜੇ ਸਨ ਤੇ ਮੇਰੀ ਜੁਬਾਨ ਉੱਪਰ ਲਿਖੀ ਤੁਕ ਸਵਾਦ ਦੇ ਰਹੀ ਸੀ। ਗੁਰਪੁਰਬ ਮਨਾਉਣ ਲਈ ਨਾਗਪੁਰ ਗਿਆ ਸੀ ਤੇ ਤਿੰਨ ਦਿਨ 9 ਤੋਂ 11 ਗੁਰਪੁਰਬ ਮਨਾਉਂਣ ਤੋਂ ਬਾਅਦ 12-11 ਨੂੰ ਸਵੇਰੇ ਕੀਰਤਨ ਕਥਾ ਸੁਣੀ ਸੀ, ਕਈ ਪੁਰਾਣੀਆਂ ਅਤੇ ਕਈ ਨਵੀਆਂ ਗੱਲਾਂ ਦਾ ਪਤਾ ਚੱਲਿਆ, ਪਰ ਇਕ ਅਫਸੋਸ ਸਦਾ ਦੀ ਤਰ੍ਹਾਂ ਕਾਇਮ ਰਿਹਾ। ਮੈਂ ਹਰ ਗੁਰਪੁਰਬ ਦੇ ਨੇੜੇ ਸੋਚਦਾ ਹਾਂ ਸਾਡੇ ਵਿੱਚ ਤੜਪ ਕਿਉਂ ਨਹੀਂ ਹੁੰਦੀ ਤਾਂ ਜੋ ਅਸੀਂ ਆਪਣਾ ਲੇਖਾ-ਜੋਖਾ ਕਰੀਏ ਕਿ ਅਸੀਂ ਸਾਲ ਵਿੱਚ ਕੁਝ ਸਿੱਖਿਆ ਹੈ ਜਾਂ ਨਹੀਂ। ਸ਼ਹੀਦੀ ਗੁਰਪੁਰਬ ਚਾਉ ਪੈਦਾ ਕਰਦੇ ਹਨ ਕਿ ਅਸੀਂ ਵੀ ਸੱਚ ਲਈ ਸ਼ਹੀਦ ਹੋ ਜਾਈਏ ਪਰ ਸਿੱਖੀ ਸਿਦਕ ਨਾ ਟੁੱਟੇ।

ਕੀ ਗੁਰੂ ਨਾਨਕ ਦੇ ਗੁਰਪੁਰਬ ਤੇ ਪਿਆਰ ਉਪਜਦਾ ਹੈ?

ਅਸੀਂ ਉਸ ਸਚਾਈ ਦੇ ਪ੍ਰਤੀਕ ਬਣੀਏ ਜਿਹੜੀ ਗੁਰੂ ਨਾਨਕ ਨੇ ਦ੍ਰਿੜ੍ਹ ਕਰਾਈ ਸੀ, *"ਸੁਭਿ ਅਮਲਾ ਬਾਝਹੁ ਦੋਨੋ ਰੋਈ"*। ਇਹ ਲਫਜ਼ ਭਾਈ ਗੁਰਦਾਸ ਜੀ ਦੇ ਹਨ।

ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪ੍ਰਕਾਸ਼ ਉਤਸਵ ਸਾਨੂੰ ਅੰਮ੍ਰਿਤਧਾਰੀਆਂ ਨੂੰ ਪ੍ਰੇਰਦਾ ਹੈ ਕਿ ਅਸੀਂ ਸੱਚਮੁੱਚ ਉਹਦਾ ਰੂਪ ਬਣੀਏ ਤੇ ਸਹੀ ਮਨੁੱਖ ਜਾਤੀ ਨੂੰ ਜਾਤ ਦਾ ਸਮਝੀਏ। ਸਾਨੂੰ (External) ਬਾਹਰਲਾ, ਕਰਮ ਕਾਂਡੀ ਇਤਨਾ ਚੰਗਾ ਲਗਦਾ ਹੈ ਤੇ ਇਵੇਂ ਜਾਪਦਾ ਹੈ ਕਿ ਸਮਝੋ ਕੁੜੀ ਦਾ ਵਿਆਹ ਕਰਨਾ ਹੋਵੇ ਤਾਂ ਸਭ ਤੋਂ ਪਹਿਲਾਂ ਵਰ ਲੋੜਨ ਦੀ ਥਾਂ ਗਹਿਣੇ-ਕੱਪੜੇ, ਚੂੜਾ, ਪੰਡਾਲ ਤੇ ਵਿਆਹ ਦੇ ਸੱਦੇ ਸਾਡਾ ਧਿਆਨ ਖਿੱਚਦੇ ਹਨ। ਗੁਰੂ ਨਾਨਕ ਨਾਲ ਪ੍ਰੇਮ ਬਣੇ, ਗੁਰੂ ਨਾਲ ਬਣ ਆਵੇ, ਗੁਰੂ ਦੀ ਹਜ਼ੂਰੀ ਵਿੱਚ ਰਹਿਣਾ ਤੇ ਗੁਰੂ ਮਨਸਾ ਤੇ ਚਲਣਾ ਸਾਡੀ ਆਦਤ ਬਣ ਜਾਏ, ਇਹੋ ਜਿਹੇ ਵਿਚਾਰ ਨਾ ਸੁੱਝਦੇ, ਨਾ ਤੜਫ ਉੱਠਦੀ ਹੈ ਕਿ ਅਸੀਂ ਨਿੰਦਾ ਚੁਗਲੀ ਦਵੈਸ਼ ਆਦਿ ਤੋਂ ਜਾਨ ਛੁਡਾ ਲਈਏ।

*ਤਪੋਵਨ ਅਮਰਾਵਤੀ (ਮਹਾਰਾਸ਼ਟਰਾ)

ਮਲਕ ਭਾਗੋ ਦਾ ਜੀਵਨ ਛੱਡ ਕੇ ਲਾਲੋ ਬਣ ਜਾਈਏ। ਕਦੇ ਸੋਚਦਾ ਵੀ ਨਹੀਂ ਕਿ ਕਰੋੜਾਂ ਦਾ ਸੋਨਾ, ਕਰੋੜਾਂ ਦਾ ਮਾਰਬਲ ਤੇ ਕਰੋੜਾਂ ਦੀ ਸਜਾਵਟ ਗੁਰੂ ਨੂੰ ਖੁਸ਼ ਨਹੀਂ ਕਰ ਸਕਦੀ ਜਦ ਤਕ ਸਾਡਾ ਮਨ ਗੁਰੂ ਤੇ ਵਿਸ਼ਵਾਸ ਕਰਕੇ ਜੀਵਨ ਨਹੀਂ ਬਦਲਦਾ।

ਜਦ ਅਨੰਦ ਸਾਹਿਬ ਜੀ ਦੀ ਸਿਰਲੇਖ ਵਾਲੀ ਤੁੱਕ ਰਸ ਦੇ ਰਹੀ ਸੀ ਤਾਂ ਮੇਰੇ ਮਨ ਨੇ ਆਪਣੇ ਆਪ ਤੋਂ ਪੁੱਛਿਆ ਕਿ ਤੂੰ ਆਪਣੀ ਗੁਫਾ ਵਿੱਚ ਪ੍ਰਭੂ ਦਾ ਵਾਜਾ ਵਜਦਾ ਸੁਣ ਰਿਹਾ ਹੈਂ? ਹਾਸਾ ਆ ਗਇਆ ਕਿਉਂਕਿ ਰਸ ਤਾਂ ਪਹਿਲਾਂ ਹੀ ਸੀ ਤੇ ਇਹ ਵੀ ਪਤਾ ਹੈ ਕਿ ਬੰਦਾ ਸਾਹ ਲੈਣ ਤੋਂ ਬਿਨਾਂ ਮਤਲਬ (ਪ੍ਰਭੂ ਦੇ ਵਾਜੇ ਵੀ ਹਵਾ ਵੱਜਣ ਤੋਂ ਬਗੈਰ) ਜੀ ਹੀ ਨਹੀਂ ਸਕਦਾ। ਦੂਜੀ ਗੱਲ ਜੋ ਰਸ ਵਿੱਚ ਜੀ ਰਿਹਾ ਹਾਂ ਤੇ ਜ਼ਰੂਰੀ ਹਰੀ ਦਾ ਵਾਜਾ ਸੁਣ ਰਿਹਾ ਹੋਵਾਂਗਾ। ਕਿਉਂਕਿ ਗੁਰੂ ਆਪ ਤਾਂ ਕਹਿੰਦਾ ਹੈ ਕਿ ਜਿਸ ਨੂੰ ਵਿੱਸਰ ਜਾਏ ਉਹ ਮਰ ਹੀ ਜਾਂਦਾ ਹੈ ਫੇਰ ਕੇਵਲ ਸਾਹ ਆਉਣ ਦਾ ਇਹ ਮਤਲਬ ਨਹੀਂ ਕਿ ਬੰਦਾ ਜੀਊਂਦਾ ਹੈ, ਜੀਂਵਦਾ ਤਾਂ ਕੇਵਲ ਉਹੀ ਹੈ ਜੋ ਪ੍ਰਭੂ ਦੇ ਚੇਤੇ ਵਿੱਚ ਜੀਊਂਦਾ ਹੈ, ਨਹੀਂ ਤਾਂ ਗੁਰੂ ਸਾਹਿਬ ਤਾਂ ਉਸ ਨੂੰ ਕੁੱਤਾ, ਖੋਤਾ, ਸੂਅਰ ਤੱਕ ਵੀ ਕਹਿ ਦਿੰਦੇ ਹਨ। ਕੁਝ ਵੀ ਹੋਵੇ ਸਾਡਾ ਗੁਰੂ ਕਹਿੰਦਾ ਹੈ, 'ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ॥'-ਇਹ ਉਹਨਾਂ ਵਲ ਇਸ਼ਾਰਾ ਹੈ ਜਿਹੜੇ ਪ੍ਰਭੂ ਨੂੰ ਭੁੱਲ ਗਏ ਹਨ ਤਾਂ ਫਿਰ ਗੁਰਦੁਆਰੇ ਆ ਕੇ ਵੀ ਦਸਵਾਂ ਦੁਆਰ ਕਿਉਂ ਨਹੀਂ ਪਰਗਟ ਹੁੰਦਾ। ਜਦ ਗੁਰੂ ਨੇ ਕਿਹਾ ਹੈ ਕਿ ਵੈਸੇ ਤਾਂ ਨੌਂ ਦਰਵਾਜੇ ਹੀ ਗੁਫ਼ਾ (ਸ਼ਰੀਰ) ਦੇ ਪ੍ਰਗਟ ਕੀਤੇ ਸਨ। (ਮਤਲਬ ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਇਕ ਮੂੰਹ, ਤੇ ਦੋ ਵਿਸ਼ਠਾ ਦੇ ਰਾਹ) ਪਰ ਦਸਵਾਂ ਗੁਪਤ ਰੱਖਿਆ ਹੈ, ਪਰ ਜਿਹੜੇ ਗੁਰੂ ਦੇ ਦੁਆਰੇ ਭਾਵਨਾ ਨਾਲ ਲੱਗ ਜਾਣਗੇ ਉਨ੍ਹਾਂ ਨੂੰ ਦਸਵਾਂ ਦੁਆਰ ਦਿਖ ਜਾਵੇਗਾ। ਸਾਨੂੰ ਕਿਉਂ ਨਹੀ ਦਿਸਦਾ? ਕਿਉਂਕਿ :-

1. ਗੁਰੂ ਦੀ ਦਾਤ ਅੰਮ੍ਰਿਤ ਵੇਲਾ ਛੱਡ ਕੇ 8-10 ਪ੍ਰਭਾਤ ਫੇਰੀਆਂ ਕਰ ਕੇ ਸਮਝ ਲੈਂਦੇ ਹਾਂ ਕਿ ਅਸੀਂ ਧਾਰਮਿਕ ਹਾਂ।
2. ਨਿਮਰਤਾ, ਪ੍ਰੇਮ ਸਿੱਖਣ ਦੀ ਬਜਾਏ ਖੁਸ਼ ਹੁੰਦੇ ਹਾਂ ਕਿ ਸਾਡੀ ਪ੍ਰਧਾਨਗੀ

ਵਿੱਚ ਬਹੁਤੇ ਰਾਗੀ ਜੱਥੇ ਆਏ।

3. ਰਾਗੀ ਜੱਥੇ ਤੇ ਕਥਾ ਵਾਚਕ (Commercial artist) ਬਣ ਗਏ ਹਨ, ਤੇ ਜੋ ਕੁਛ ਸਾਨੂੰ ਦਸਦੇ ਹਨ ਅਸੀਂ ਪੈਸੇ ਦੇ ਕੇ ਸਮਝਦੇ ਹਾਂ ਕਿ ਅਸੀਂ ਧਾਰਮਿਕ ਹੋ ਗਏ ਹਾਂ।

4. ਬੱਚਿਆਂ ਨੂੰ ਵੀ ਇਹੋ ਕੁਝ ਸਿਖਾਂਦੇ ਹਾਂ ਜੋ ਕੋਈ ਕੀਰਤਨ, ਕਵਿਤਾ ਜਾਂ ਗੱਲਬਾਤ ਪੇਸ਼ ਕਰੇ ਤੇ ਸਾਨੂੰ ਚੰਗੀ ਲਗੇ। ਅਸੀਂ ਪੈਸਿਆਂ ਦੇ ਢੇਰ ਲਾਕੇ ਉਹਦੀ ਹੌਸਲਾ ਅਫਜਾਈ ਕਰਦੇ ਹਾਂ ਭਾਵੇਂ ਨਾ ਉਸ ਨੂੰ ਗੁਰੂ ਦੀ ਗੱਲ ਜੀਵਨ ਵਿੱਚ ਲਿਆਉਣ ਦੀ ਜ਼ਰੂਰਤ ਦਾ ਪਤਾ ਲਗਦਾ ਹੈ ਤੇ ਨਾ ਹੀ ਸਾਨੂੰ।

5. ਜੇ ਅਸੀਂ ਪੂਰੇ ਹਾਂ (ਭਾਵੇਂ ਗੁਰੂ ਸਾਹਿਬ) ਹਮੇਸ਼ਾ ਆਪਣੇ ਆਪ ਨੂੰ ਨਿਮਾਣਾ ਗੁਨਾਹਗਾਰ ਤੇ ਸਦਾ ਭੁੱਲਣਹਾਰ ਕਹਿੰਦੇ ਹੀ ਰਹੇ ਹਨ। ਇਹ ਅਸਾਂ ਵੀ ਸਿੱਖਣਾ ਹੈ।

## ਵੇਖੋ ਨਾਗਪੁਰ ਗੁਰਪੁਰਬ ਤੇ ਦੱਸੀਆਂ ਕਮਾਲ ਦੀਆਂ ਗੱਲਾਂ:

1. "ਹਬਸ ਕੇ ਬੰਦੇ ਵਫਾ ਕੋ ਬੇਚ ਦੇਤੇ ਹੈਂ, ਖੁਦਾ ਕੇ ਘਰ ਕੋ ਕਿਆ ਖੁਦਾ ਕੋ ਬੇਚ ਦੇਤੇ ਹੈਂ", ਅਸੀਂ ਵਿਚਾਰੀਏ, ਕੀ ਇਹ ਸਾਡੇ ਤੇ ਪੂਰੀ ਤਰਾਂ ਲਾਗੂ ਨਹੀਂ ਹੁੰਦਾ? ਸਾਡੀ ਲੀਡਰਸ਼ਿੱਪ ਤੇ ਵੀ?

2. ਜਦੋਂ ਸਵਾਰਥ ਹਾਵੀ ਹੋ ਜਾਏ ਮਨੁੱਖ ਕਿਸੇ ਦੀ ਪ੍ਵਾਹ ਨਹੀਂ ਕਰਦਾ ਭਾਵੇਂ ਲੇਬਲ ਸੇਵਾ ਦਾ ਲਾਇਆ ਹੋਇ, ਕਿਉਂਕਿ ਮਾਇਆਧਾਰੀ ਅਤਿ ਅੰਨਾ ਬੋਲਾ ਹੁੰਦਾ ਹੈ ਤੇ ਰੌਲਾ ਸੁਣਦਾ ਹੈ ਸ਼ਬਦ ਨਹੀਂ।

3. ਹੈਰਾਨੀ ਦੀ ਗੱਲ ਹੈ ਕਿ ਏਨੇ ਕਮਾਲ ਦਾ ਧਰਮ - ਸੱਚ, ਸ਼ਹੀਦੀਆਂ ਤੇ ਪਰਉਪਕਾਰ, ਨਾਮ ਦੇ ਭੰਡਾਰ, ਕੀਰਤਨ, ਸੇਵਾ ਤੇ ਕਥਾਵਾਂ ਦਾ ਜ਼ੋਰ ਹੋਣ ਦੇ ਬਾਵਜੂਦ ਅਸੀਂ 500 ਸਾਲਾਂ ਵਿੱਚ ਹੀ ਇਤਨੇ ਗਿਰ ਗਏ ਹਾਂ।

4. ਗੁਰੂ ਨਾਨਕ ਦੇਵ ਜੀ ਸੱਚ ਕਹਿੰਦੇ ਹਨ, ਤੇ ਵੇਲੇ ਸਿਰ ਸੱਚੋ ਸੱਚ ਕਹਿੰਦੇ ਹਨ, ਨਿਡਰ ਹੋ ਕੇ-ਕਿੱਥੇ ਗਈ ਸਾਡੀ ਸਿੱਖੀ ? ਨਾ ਜੱਥੇਦਾਰ, ਨਾ

ਰਾਸ਼ਟਰਪਤੀ ਸੱਚ ਬੋਲ ਸਕੇ "ਨੀਲਾ ਤਾਰਾ" ਵੇਲੇ।

5. ਨਾਮ ਜਪਣ ਵਾਲੇ ਨੂੰ ਝੂਠ ਛੱਡਣਾ ਹੀ ਪਵੇਗਾ ਤਾਂ ਹੀ ਨਾਮ ਜਪ ਸਕੇਗਾ ਅਸਲ ਵਿੱਚ।

6, ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਰਾਮਾਤ ਵੀ ਕੋਈ ਗੱਲ ਨਹੀਂ, ਇਮਾਨਦਾਰੀ ਹੀ ਕਰਾਮਾਤ ਹੈ।

7. ਮਾਤਾ ਸੁੱਲਖਣੀ ਜੀ ਨੇ ਗੁਰੂ ਨਾਨਕ ਸਾਹਿਬ ਨੂੰ ਕਿਹਾ ਸੀ ਉਦਾਸੀਆਂ ਤੇ ਨਾ ਜਾਉ, ਕਿਉਂਕਿ ਜੇ ਤੁਸੀਂ ਘਰ ਰਵੋਗੇ ਤਾਂ ਤੈਂਡੀ ਸ਼ਹਿਨਸ਼ਾਹੀ ਦਿਨੋ ਦਿਨ ਵਧਾਵਸੀ ਖੁਦਾਇ।

8. ਭਾਈ ਹਿੱਤੇ (ਮਾਤਾ ਸੁਲੱਖਣੀ ਦੇ ਪਿੰਡ ਦੇ ਬਜ਼ੁਰਗ) ਨੇ ਗੁਰੂ ਨਾਨਕ ਸਾਹਿਬ ਨੂੰ ਵਿਆਹ ਸਮੇਂ ਕਿਹਾ ਕਿ ਇਹ ਸੁਲੱਖਣੀ ਸਾਡੀ ਦਸਤਾਰ ਹੈ, ਇਸ ਨੂੰ ਪੈਰਾਂ ਦੀ ਜੁੱਤੀ ਨਾ ਬਣਾਉਣਾ, ਸਾਹਿਬਾਂ ਉੱਤਰ ਦਿਤਾ 'ਚਿੰਤਾ ਨਾ ਕਰੋ ਇਹ ਸਾਡੇ ਪਾਸ ਵੀ ਸਿਰ ਦੀ ਦਸਤਾਰ ਹੈ।'

9. ਗੁਰੂ ਨਾਨਕ ਦੇਵ ਜੀ ਦੀ ਜਬਾਨ ਤੋਂ ਕਉੜਾ ਬੋਲ ਕਦੇ ਵੀ ਨਹੀਂ ਸੀ ਨਿੱਕਲਦਾ।

10. ਇੱਕ ਵਾਰ ਭਾਈ ਸੋਭਾ ਰਾਮ ਨੇ ਕੜਾਹਿ ਪ੍ਰਸ਼ਾਦਿ ਵਰਤਾਂਦਿਆਂ ਕਉੜਾ ਬੋਲ ਬੋਲਿਆ ਸੀ ਭਾਈ ਧੰਨਾ ਨੂੰ, 'ਰਿੱਛ ਵਾਂਗ ਕਿਉਂ ਨੱਚਦਾ ਹੈਂ' ਉਹ ਰਿੱਛ ਬਣਿਆ ਤੇ (ਦਸਵੇਂ ਜਾਮੇਂ ਪਾਸੋਂ) ਗੁਰੂ ਗੋਬਿੰਦ ਸਿੰਘ ਜੀ ਦੀ ਮਿਹਰ ਨਾਲ ਮੁਕਤ ਹੋਇਆ।

11. ਬੈਲ ਕੋਹਲੂ ਦਾ ਬਹੁਤ ਡਰਦਾ ਹੈ। ਅੱਖਾਂ ਤੇ ਪੱਟੀ ਬੰਨੀ ਹੁੰਦੀ ਤੇ ਅੱਖਾਂ ਖੋਲ੍ਹ ਕੇ ਤੱਕਦਾ ਹੈ ਕਿ ਉੱਥੇ ਹੀ ਖੜ੍ਹਾ ਹੈ। ਇਸੇ ਤਰ੍ਹਾਂ ਅੱਜ-ਕੱਲ੍ਹ ਦਾ ਸਿੱਖ ਬਹੁਤ ਕਥਾ ਕੀਰਤਨ ਸੁਣਦਾ ਹੈ ਪਰ ਅੱਖਾਂ ਤੇ ਪੱਟੀ ਬੰਨ੍ਹੀ ਹੈ। ਜਦ ਹੋਸ਼ ਆਉਂਦੀ ਹੈ ਤਾਂ ਪਤਾ ਲਗਦਾ ਹੈ ਉੱਥੇ ਹੀ ਖੜਾ, ਜ਼ਰਾ ਵੀ ਪਰਿਵਰਤਨ ਨਹੀਂ।

12. ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਕਿਹਾ ਕਿ ਤੁਸੀਂ ਕਹਿੰਦੇ ਹੋ ਕਿ ਇੱਕ

ਹਜ਼ਾਰ ਮੀਲ ਵੀ ਆਪ ਜੀ ਨੂੰ ਪਤਾ ਲੱਗਦਾ ਹੈ ਤੇ ਸੌ ਮੀਲ ਦੂਰ ਤੁਸੀਂ ਤੱਕ ਸਕਦੇ ਹੋ। ਪਰ ਇਹ ਵੀ ਆਪ ਜੀ ਨੂੰ ਨਹੀਂ ਪਤਾ ਲੱਗਾ ਕਿ ਨਾਲ ਦੇ ਤਲਾ ਵਿੱਚ ਪਾਣੀ ਹੈ ਹੀ ਨਹੀਂ, ਮੈਨੂੰ ਪਾਣੀ ਲੈਣ ਭੇਜ ਦਿੱਤਾ।

ਅੱਜ ਪਤਾ ਲੱਗ ਗਿਆ ਹੈ ਕਿ ਸਾਨੂੰ ਦਸਵਾਂ ਦੁਆਰ ਕਿਉਂ ਨਹੀਂ ਦਿਸਦਾ, ਇਕ ਤਾਂ ਇਹ ਕਿ ਸਾਨੂੰ ਚਾਉ ਹੀ ਨਹੀਂ ਵੇਖਣ ਦਾ ਦੂਜਾ ਅਸੀਂ ਗੁਰੂ ਦੀ ਗੱਲ ਹੀ ਨਹੀਂ ਮੰਨਦੇ, ਗੁਰੂ ਨੂੰ ਆਪਣੀਆਂ ਗੱਲਾਂ ਮਨਾਉਣਾ ਚਾਹੁੰਦੇ ਹਾਂ, ਤੀਜਾ ਅਸੀਂ ਬਾਹਰੋਂ ਸਿੱਖ ਹਾਂ ਅੰਦਰੋਂ ਮਾਇਆ ਦੇ ਵੱਸ ਹੋਏ ਪਾਪੀ। ਮੇਰੀ ਹੈਰਾਨੀ ਮੁੱਕਦੀ ਹੀ ਨਹੀਂ, ਅਸੀਂ ਕਿਉਂ ਰੁੜ੍ਹੀ ਜਾ ਰਹੇ ਹਾਂ? ਪਰ ਗੁਰੂ ਦੀ ਮਿਹਰ ਨਾਲ ਹਰਿਮੰਦਰ ਸਾਹਿਬ ਤੋਂ ਇਕ ਤੁਕ ਨੇ ਇਸ਼ਾਰਾ ਦੇ ਦਿੱਤਾ " ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ ਆਪੁ ਪਛਾਣੁ ॥'

ਆਉ ਫਿਰ ਅਸੀਂ ਗੁਰ ਸ਼ਬਦ ਰਾਹੀਂ ਆਪਣਾ ਆਪ ਪਛਾਣੀਏ, ਜਦ ਮੈਂ ਆਪਣੇ ਆਪ਼ ਨੂੰ ਗੁਰਮਤਿ ਰਾਹੀਂ ਪਛਾਨਣ ਲਗਦਾ ਹਾਂ ਤਾਂ ਪਤਾ ਲਗਦਾ ਹੈ ਕਿ ਸਾਡਾ (Calbas) ਇਹ ਹੈ

ਮੈਂ ਕੁਝ ਨਹੀਂ। ਮੈਂ ਕੁਝ ਨਹੀਂ ਬਣਨਾ। ਮੈਨੂੰ ਕੁਝ ਨਹੀਂ ਚਾਹੀਦਾ।

ਜੇ ਗੁਰੂ ਦੀ ਰਹਿਮਤ ਨਾਲ ਇਹ ਦ੍ਰਿੜ ਹੋ ਜਾਏ ਤਾਂ ਮੈਨੂੰ ਤਾਂ ਲਗਦਾ ਹੈ ਕਿ ਦਸਵਾਂ ਦੁਆਰ ਆਪਣੇ ਆਪ ਕੇਵਲ ਪ੍ਰਗਟ ਹੀ ਨਹੀਂ ਹੋ ਜਾਏਗਾ, ਬਲਕਿ ਗੁਰੂ ਸਿੱਖ ਦੀ ਪੱਕੀ ਸਾਂਝ ਪੈ ਜਾਵੇਗੀ।

ਫਿਰ ਆਪਣੇ ਆਪ ਗੁਰਮਤਿ ਦਾ ਅਨੁਭਵ ਹੋ ਜਾਏਗਾ।

1. ਗੁਰੂ ਦੀ ਸੇਵਾ ਨਾਲ ਮਨ ਨਿਰਮਲ ਹੋਵੇ। ਅਤੇ
2. ਨਾਮ ਜਦ ਮਨ ਵਿੱਚ ਵਸ ਜਾਏਗਾ ਤਾਂ ਮਤਿ ਉੱਤਮ ਹੋ ਜਾਏਗੀ।

ਇਹੋ ਅਰਦਾਸਾਂ ਕਰਦੇ ਹਾਂ ਕਿ ਮਨ ਨੀਵਾਂ ਮਤਿ ਉੱਚੀ ਹੋਵੇ। ਤਾਂ ਤੇ ਗੁਰੂ ਦਾ ਹੱਥ ਸਿਰ ਤੇ ਰਹੇਗਾ। 'ਹੁਨਰਮੰਦ ਕੇ ਹਾਥੋਂ ਮੇਂ ਪੱਥਰ ਭੀ ਖ਼ੁਦਾ ਹੋਤਾ ਹੈ, ਸ਼ਰਤ ਯੇ ਹੈ ਕਿ ਸਲੀਕੇ ਸੇ ਤਰਾਸ਼ਾ ਜਾਏ।' ਆਉ ਅਸੀਂ ਗੁਰੂ ਨੂੰ ਆਪਣਾ ਮਨ ਤਰਾਸ਼ਣ ਦੇਈਏ। ਦਸਵਾਂ ਦੁਆਰ ਖੁਲ੍ਹ ਜਾਵੇਗਾ।

# ਨਾਨਕ ਕੈ ਘਰਿ ਕੇਵਲ ਨਾਮੁ

ਸੰਤ ਸੇਵਾ ਸਿੰਘ*

ਸੰਸਾਰ ਦੇ ਵਿੱਚ ਅਨੇਕਾਂ ਹੀ ਧਰਮ ਹਨ। ਅਨੇਕਾਂ ਧਰਮਾਂ ਦੇ, ਮਨ ਦੀ ਸ਼ਾਂਤੀ ਦੀ ਪ੍ਰਾਪਤੀ ਅਤੇ ਪ੍ਰਭੂ ਪ੍ਰਮੇਸ਼ਰ ਦੀ ਪ੍ਰਸੰਨਤਾ ਪ੍ਰਾਪਤੀ ਲਈ ਓਨੇ ਹੀ ਰਸਤੇ ਹਨ। ਕਿਸੇ ਧਰਮ ਵਿੱਚ, ਗਿਆਨ ਕਰਮਾਂ ਦੀ ਪ੍ਰਧਾਨਤਾ ਹੈ, ਕਿਸੇ ਵਿੱਚ ਹਠ ਯੋਗ ਦੀ ਮਹਾਨਤਾ ਹੈ। ਕੋਈ ਕਰਮ ਕਾਂਡ ਉਪਾਸਨਾ ਦਾ ਮਾਰਗ ਦਰਸ਼ਨਾਉਂਦਾ ਹੈ। ਕਿਸੇ ਨੇ ਜੀਵ ਦਇਆ ਨੂੰ ਹੀ ਅਸਲੀ ਧਰਮ ਪ੍ਰਵਾਨਿਆ ਹੈ। ਕਿਸੇ ਧਰਮ ਵਿੱਚ ਸੇਵਾ ਹੀ ਸਾਰੇ ਕਰਮਾਂ ਧਰਮਾਂ ਦਾ ਮੂਲ ਗਿਣੀ ਜਾਂਦੀ ਹੈ।

ਪਰ ਗੁਰਮਤਿ ਵਿੱਚ, ਗੁਰੂ ਘਰ ਵਿੱਚ, ਕੇਵਲ ਨਾਮ ਨੂੰ ਹੀ ਮਹਾਨਤਾ, ਨਾਮ ਨੂੰ ਹੀ ਪ੍ਰਧਾਨਤਾ ਦਿੱਤੀ ਗਈ ਹੈ:-

*ਨਾਨਕ ਕੈ ਘਰਿ ਕੇਵਲ ਨਾਮੁ ॥*

ਮਹਲਾ ੫ (ਪੰਨਾ ੧੧੩੬)

ਸਤਿਗੁਰੂ ਗੁਰੂ ਅਰਜਨ ਦੇਵ ਜੀ ਨੂੰ ਵੀ ਸ੍ਰੇਸ਼ਟ ਧਰਮ ਪ੍ਰਤੀ ਪੁੱਛਿਆ ਗਿਆ ਕਿ ਸਤਿਗੁਰੂ ਜੀ ਕਿਰਪਾ ਕਰਕੇ ਦੱਸੋ, ਸਾਰਿਆਂ ਧਰਮਾਂ ਵਿੱਚੋਂ ਸ੍ਰੇਸ਼ਟ ਧਰਮ ਕਿਹੜਾ ਹੈ? ਸਾਰੇ ਕਰਮ ਕਾਂਡਾਂ ਵਿੱਚੋਂ ਨਿਰਮਲ ਧਰਮ ਕਿਹੜਾ ਹੈ? ਸਤਿਗੁਰੂ ਜੀ ਨੇ ਗੁਰਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਗੁਰਬਾਣੀ ਵਿੱਚ ਫੁਰਮਾਨ ਕੀਤਾ:-

ਸਰਬ ਧਰਮ ਮਹਿ ਸ੍ਰੇਸਟ ਧਰਮੁ ॥<br>
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥

ਗਉੜੀ ਮਹਲਾ ੫ (ਪੰਨਾ ੨੬੬)

ਹੇ ਗੁਰਸਿੱਖੋ! ਸਾਰੇ ਧਰਮਾਂ ਵਿੱਚੋ ਸ੍ਰੇਸ਼ਟ ਧਰਮ ਪ੍ਰਮੇਸ਼ਰ ਜੀ ਦਾ ਨਾਮ ਜਪ ਦੇ ਧਾਰਨੀ ਬਣਨਾ ਹੈ। ਸਾਰਿਆਂ ਸ੍ਰੇਸ਼ਟ ਕਰਮਾਂ ਵਿੱਚੋ ਸਭ ਤੋਂ ਪਵਿੱਤਰ ਕਰਮ ਵੀ ਪ੍ਰਮੇਸ਼ਰ ਜੀ ਦਾ ਨਾਮ ਜਪਣਾ ਹੀ ਹੈ।

*ਗੁਰਦੁਆਰਾ ਰਾਮਪੁਰ ਖੇੜਾ (ਗੜ੍ਹਦੀਵਾਲਾ) ਹੁਸ਼ਿਆਰਪੁਰ।

ਸੁਖਮਨੀ ਸਾਹਿਬ ਵਿੱਚ ਸਤਿਗੁਰੂ ਜੀ ਨੇ ਕਿਵੇਂ ਸਪਸ਼ਟ ਕਰਕੇ ਇਕੱਲੇ-ਇਕੱਲੇ ਸਾਧਨ ਦਾ, ਕਰਮ ਦਾ ਜ਼ਿਕਰ ਕਰਕੇ ਆਖਿਰ ਨਾਮ ਨੂੰ ਮਹਾਨਤਾ ਅਤੇ ਪ੍ਰਧਾਨਤਾ ਦੇ ਕੇ ਨਾਮ ਦੀ ਵਡਿਆਈ ਉਜਾਗਰ ਕੀਤੀ ਹੈ।

ਕੋਈ ਮਨੁੱਖ ਮੰਤਰਾਂ ਦਾ ਜਾਪ ਕਰੇ ਕੋਈ ਤਪ ਸਾਧਨਾ ਕਰ ਲਵੇ। ਗਿਆਨ ਪ੍ਰਾਪਤ ਕਰਕੇ ਧਿਆਨ ਲਾਉਣਾ ਵੀ ਸਿੱਖ ਲਵੇ। ਛੇ ਸ਼ਾਸਤਰਾਂ, ਸਤਾਈ ਸਿਮ੍ਰਤੀਆਂ ਦਾ ਗਿਆਤਾ ਬਣਕੇ ਉਨ੍ਹਾਂ ਦਾ ਉਪਦੇਸ਼ ਲੋਕਾਂ ਨੂੰ ਦ੍ਰਿੜ ਕਰਾਉਣ ਲੱਗ ਜਾਵੇ। ਕੋਈ ਮਨੁੱਖ ਯੋਗਾ ਅਭਿਆਸ ਵਿੱਚ ਨਿਪੁੰਨਤਾ ਪ੍ਰਾਪਤ ਕਰ ਲਵੇ, ਧਰਮ ਦੇ ਕਰਮਾਂ ਦਾ ਵੀ ਧਾਰਨੀ ਹੋਵੇ। ਤਿਆਗੀ ਇੰਨਾ ਬਣ ਜਾਵੇ ਕਿ ਸਾਰਾ ਕੁਝ, ਘਰ ਬਾਰ, ਪ੍ਰੀਵਾਰ, ਧੰਨ ਦੌਲਤ ਦਾ ਤਿਆਗ ਕਰਕੇ ਜੰਗਲੀਂ ਜਾ ਇਕਾਂਤ ਵਾਸੀ ਹੋ ਜਾਵੇ। ਇਹੋ ਜਿਹੇ ਹੋਰ ਅਨੇਕਾਂ ਤਿਆਗ ਦੇ ਕਰਮ ਕਰ ਲਵੇ। ਕੋਈ ਮਨੁੱਖ ਹੋਮ ਜੱਗ ਵੀ ਕਰ ਲਵੇ। ਪੁੰਨ ਅਤੇ ਦਾਨ ਦਾ ਕਰਮ ਵੀ ਕਰੇ। ਕਾਸ਼ੀ ਵਿੱਚ ਜਾ ਕੇ ਕਲਵਤ੍ਰ ਆਰੇ ਨਾਲ ਸਰੀਰ ਦੇ ਟੁਕੜੇ-ਟੁਕੜੇ ਵੀ ਕਰਵਾ ਲਵੇ, ਅਨੇਕ ਤਰਾਂ ਦੇ ਵਰਤ ਵੀ ਰੱਖੇ, ਨੇਮ ਵੀ ਨਿਭਾਵੇ। ਪਰ ਇਹ ਸਾਰੇ ਕਰਮ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

ਜਾਪ ਤਾਪ ਗਿਆਨ ਸਭਿ ਧਿਆਨ ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰੈ ਬਹੁ ਭਾਤੀ ॥
ਨਹੀ ਤੁਲਿ ਰਾਮ ਨਾਮ ਬੀਚਾਰ ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥

ਗਉੜੀ ਸੁਖਮਨੀ ਮਹਲਾ ੫ (ਪੰਨਾ ੨੬੫)

ਇੱਥੇ ਹੀ ਨਾਮ ਦੀ ਮਹਾਨਤਾ ਸੀਮਤ ਨਹੀਂ ਕੀਤੀ ਜਾ ਸਕਦੀ। ਕੋਈ ਮਨੁੱਖ ਸੁੱਖ ਸ਼ਾਂਤੀ ਦੀ ਪ੍ਰਾਪਤੀ ਅਤੇ ਪ੍ਰਭੂ ਮਿਲਾਪ ਲਈ ਘਰ ਬਾਰ ਦਾ ਤਿਆਗ ਕਰਕੇ ਧਰਤੀ ਦਾ ਭ੍ਰਮਣ ਕਰ ਲਵੇ, ਉਮਰ ਵਡੇਰੀ ਬਣਾ ਲਵੇ। ਸੰਸਾਰ ਵੱਲੋਂ ਉਦਾਸੀ ਧਾਰਨ ਕਰਕੇ ਜੰਗਲਾਂ ਵਿੱਚ ਬੈਠ ਤਪ ਸਾਧਨਾ ਕਰੀ ਜਾਵੇ।

ਕੋਈ ਸਮਰੱਥਾ ਵਾਲਾ ਮਨੁੱਖ ਸੋਨੇ ਦਾ, ਹਾਥੀ ਘੋੜਿਆਂ ਦਾ, ਧਰਤੀ ਦਾ ਵੀ ਦਾਨ ਕਰ ਦੇਵੇ। ਨਿਉਲੀ-ਧੋਤੀ ਕਰਮਾਂ ਵਿੱਚ ਨਿਪੁੰਨਤਾ ਪ੍ਰਾਪਤ ਕਰ ਲਵੇ ਚਉਰਾਸੀ ਦਾ ਵੀ ਧਾਰਨੀ ਬਣ ਜਾਵੇ। ਜੈਨ ਮਤ ਦੇ ਔਖੇ ਸਾਧਨ ਵੀ ਕਰਦਾ ਹੋਵੇ। ਭਾਵੇਂ ਕੋਈ ਹਠ ਨਾਲ ਆਪਣੇ ਸਰੀਰ ਨੂੰ ਭੋਰਾ-ਭੋਰਾ ਕਰਕੇ ਕਟਵਾ ਲਵੇ। ਇਹੋ ਜਿਹੇ ਔਖੇ ਸਾਧਨਾਂ ਦੇ ਕਰਨ ਨਾਲ ਹੰਕਾਰ ਤਾਂ ਕੀ ਦੂਰ ਹੋਣਾ ਹੈ, ਸਗੋਂ ਹਉਮੈਂ ਹੋਰ ਵਧਦੀ ਹੈ।

ਇਸ ਲਈ ਹੇ ਗੁਰਮੁਖ ਜਨੋ! ਹਰੀ ਪ੍ਰਮੇਸ਼ਰ ਜੀ ਦਾ ਨਾਮ ਬਹੁਤ ਮਹਾਨ ਹੈ। ਇਹ ਸਾਰੇ ਕਰਮ ਧਰਮ ਉਸ ਦੀ ਬਰਾਬਰੀ ਨਹੀਂ ਕਰ ਸਕਦੇ। ਨਾਮ ਜਪ ਦੁਆਰਾ ਹੀ ਜੀਵ ਦੀ ਸਦ-ਗਤੀ ਹੁੰਦੀ ਹੈ। ਪੜ੍ਹੀਏ ਸਾਹਿਬਾਂ ਦਾ ਫੁਰਮਾਨ:-

ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥
ਮਹਾ ਉਦਾਸੁ ਤਪੀਸਰੁ ਥੀਵੈ ॥
ਅਗਨਿ ਮਾਹਿ ਹੋਮਤ ਪਰਾਨ ॥
ਕਨਿਕ ਅਸ੍ਵ ਹੈਵਰ ਭੂਮਿ ਦਾਨ ॥
ਨਿਉਲੀ ਕਰਮ ਕਰੈ ਬਹੁ ਆਸਨ ॥
ਜੈਨ ਮਾਰਗ ਸੰਜਮ ਅਤਿ ਸਾਧਨ ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥
ਤਉ ਭੀ ਹਉਮੈ ਮੈਲੁ ਨ ਜਾਵੈ ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥

ਗਉੜੀ ਸੁਖਮਨੀ ਮਹਲਾ ੫ (ਪੰਨਾ ੨੬੫)

ਪੁਰਾਤਨ ਧਾਰਨਾ ਅਨੁਸਾਰ ਕੋਈ ਮਨੁੱਖ ਤੀਰਥਾਂ ਉੱਤੇ ਜਾ ਕੇ ਆਪਣਾ ਸਰੀਰ ਤਿਆਗ ਦੇਵੇ। ਇਸ ਤਰ੍ਹਾਂ ਕਰਨ ਤੇ ਵੀ ਹੰਕਾਰ ਤੋਂ ਬਚਿਆ ਨਹੀਂ ਜਾ ਸਕਦਾ। ਕੋਈ ਮਨੁੱਖ ਮਨ ਦੀ ਪਵਿੱਤ੍ਰਤਾ ਵਾਸਤੇ ਤੀਰਥਾਂ ਦੇ ਜਲ ਨਾਲ ਇੱਕ ਵਾਰੀ ਨਹੀਂ ਦਿਨ ਰਾਤ ਮੁੜ-ਮੁੜ ਸਰੀਰ ਦਾ ਇਸ਼ਨਾਨ ਕਰਵਾਉਂਦਾ ਰਹੇ। ਇਸ ਤਰ੍ਹਾਂ ਸਰੀਰ ਦਾ ਇਸ਼ਨਾਨ ਕਰਨ ਨਾਲ ਮਨ ਪਵਿੱਤਰ ਨਹੀਂ ਹੁੰਦਾ। ਇਸ ਸਰੀਰ ਦੇ ਨਾਲ ਭਾਵੇਂ ਕੋਈ ਬਹੁਤ ਔਖੇ ਤੋਂ ਔਖੇ ਸਾਧਨ ਵੀ ਕਰ ਲਵੇ ਇਨ੍ਹਾਂ ਔਖੇ ਸਾਧਨਾਂ ਦੇ ਕਰਨ ਨਾਲ ਵੀ ਮਨ ਤੋਂ ਮਾਇਆ ਦਾ ਪ੍ਰਭਾਵ ਦੂਰ ਨਹੀਂ ਹੁੰਦਾ। ਜਿਵੇਂ ਕੱਚੀ ਕੰਧ ਨੂੰ ਪਾਣੀ ਨਾਲ ਧੋਈਏ ਉਹ ਕਦੇ ਵੀ ਸ਼ੁੱਧ ਨਹੀਂ ਹੋ ਸਕਦੀ, ਇਸੇ ਤਰ੍ਹਾਂ ਸਾਡਾ ਸਰੀਰ ਜੋ ਬਿਸਟਾ, ਅਸਤ, ਰਕਤ, ਪਰੇਟੇ, ਚਾਮ, ਪਲੀਤ ਚੀਜ਼ਾਂ ਦਾ ਬਣਿਆ ਹੋਇਆ ਹੈ, ਇਹ ਕਿਸੇ ਤਰ੍ਹਾਂ ਵੀ ਪਵਿੱਤਰ ਨਹੀਂ ਹੋ ਸਕਦਾ। ਇੱਕ ਪ੍ਰਮੇਸ਼ਰ ਦਾ ਨਾਮ ਹੀ ਹੈ ਜਿਸ ਨਾਮ ਨੂੰ ਜਪਣ ਨਾਲ ਨੀਚ ਤੋਂ ਨੀਚ ਵੀ ਉੱਚ ਪਦਵੀ ਪ੍ਰਾਪਤ ਕਰ ਸਕਦਾ ਹੈ। ਇਸ ਲਈ ਨਾਮ ਦੀ ਵਡਿਆਈ, ਨਾਮ ਦੀ ਮਹਿਮਾ ਬਹੁਤ ਉੱਚੀ ਹੈ। ਸਾਹਿਬ ਨਾਮ ਦੀ ਵਡਿਆਈ ਦੱਸਦੇ ਫੁਰਮਾਨ ਕਰਦੇ ਹਨ :-

ਮਨ ਕਾਮਨਾ ਤੀਰਥ ਦੇਹ ਛੁਟੈ ॥
ਗਰਬੁ ਗੁਮਾਨੁ ਨ ਮਨ ਤੇ ਹੁਟੈ ॥
ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
ਮਨ ਤੇ ਕਬਹੂ ਨ ਬਿਖਿਆ ਟਰੈ ॥
ਜਲਿ ਧੋਵੈ ਬਹੁ ਦੇਹ ਅਨੀਤਿ ॥
ਸੁਧ ਕਹਾ ਹੋਇ ਕਾਚੀ ਭੀਤਿ ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥
ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥

ਗਉੜੀ ਸੁਖਮਨੀ ਮਹਲਾ ੫ (ਪੰਨਾ ੨੬੫)

ਨਾਮ ਦੀ ਮਹਾਨਤਾ ਨੂੰ ਜਾਨਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਾਰੰਗ ਰਾਗ ਵਿੱਚ ਦਰਜ ਕੀਤਾ ਫੁਰਮਾਨ ਪੜ੍ਹੀਏ ਕਿਵੇਂ ਨਾਮ ਦੀ ਮਹਾਨਤਾ ਸਪਸ਼ਟ ਹੋ ਜਾਂਦੀ ਹੈ। ਸਾਹਿਬਾਂ ਦਾ ਫੁਰਮਾਨ ਹੈ :-

-ਕੋਈ ਮਨੁੱਖ ਸੋਨੇ ਦਾ ਬਹੁਤ ਜ਼ਿਆਦਾ ਦਾਨ ਕਰ ਦੇਵੇ ਆਪਣੀ ਭੂਮੀ ਨੂੰ ਵੀ ਦਾਨ ਵਜੋਂ ਕਿਸੇ ਨੂੰ ਮਣਸ ਦੇਵੇ। ਕੋਈ ਮਨੁੱਖ ਅਨੇਕ ਤਰ੍ਹਾਂ ਨਾਲ ਸਰੀਰ ਨੂੰ ਤੀਰਥਾਂ ਦੇ ਪਵਿੱਤਰ ਜਲ ਨਾਲ ਇਸ਼ਨਾਨ ਕਰਵਾ ਕੇ ਨਿਰਮਲ ਕਰ ਲਵੇ। ਇਸ ਤਰ੍ਹਾਂ ਦੇ ਸਾਰੇ ਕਰਮ ਪ੍ਰਮੇਸ਼ਰ ਜੀ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ

ਕੋਈ ਮਨੁੱਖ, ਮਿਹਨਤ ਕਰਕੇ ਚਾਰੇ ਵੇਦ ਜੁਬਾਨੀ ਯਾਦ ਕਰਕੇ, ਉਨ੍ਹਾਂ ਦਾ ਉਚਾਰਣ ਕਰਕੇ ਸੁਣਾਵੇ। ਅਠਾਰਾਂ ਪੁਰਾਨ, ਛੇ ਸ਼ਾਸਤਰ ਆਪਣੇ ਕੰਨਾਂ ਨਾਲ ਸ੍ਰਵਣ ਕਰੇ। ਇਹ ਸਾਰੇ ਕਰਮ ਪ੍ਰਮੇਸ਼ਰ ਦੇ ਨਾਮ ਦੀ ਬਰਾਬਰਤਾ ਨਹੀਂ ਕਰ ਸਕਦੇ ।

ਜੇ ਕੋਈ ਮਨੁੱਖ, ਹਰ ਕਿਸਮ ਦੇ ਵਰਤ ਵੀ ਰੱਖ ਲਵੇ। ਦੋਵੇਂ ਸਮੇਂ ਸੰਧਿਆ ਕਰੇ। ਤੀਰਥਾਂ ਤੇ ਪੂਰਬੀ ਇਸ਼ਨਾਨ ਵੀ ਕਰੇ। ਚਾਰੇ ਕੂੰਟਾਂ ਦੇ ਤੀਰਥਾਂ ਦਾ ਭ੍ਰਮਣ ਵੀ ਕਰੇ। ਲਗਾਤਾਰ ਨਿਰਾਹਾਰ (ਭੁੱਖਾ) ਰਹੇ। ਇੰਨੀ ਸੁੱਚਮ ਕਰੇ ਕਿ ਕਿਸੇ ਨਾਲ ਆਪਣੇ ਸਰੀਰ ਨੂੰ ਛੂਹਣ ਨਾ ਦੇਵੇ। ਸਵੈਂਅ ਪਾਕੀ ਹੋਵੇ। ਅੰਤੜੀਆਂ ਨੂੰ ਧੋਣ ਦੀ ਕ੍ਰਿਆ ਵੀ ਜਾਣਦਾ ਹੋਵੇ। ਪੂਜਾ ਵਾਸਤੇ ਧੂਪ-ਦੀਪ ਵੀ ਕਰੇ ਅਤੇ ਹਰ ਤਰ੍ਹਾਂ ਦੀ ਪੂਜਾ ਕਰਨਾ ਵੀ ਜਾਣਦਾ ਹੋਵੇ ਪਰ ਇਹੋ ਜਿਹੇ ਸਾਰੇ ਕਰਮ ਪ੍ਰਮੇਸ਼ਰ ਦੇ ਨਾਮ ਦੀ ਰਾਈ ਜਿੰਨੀ ਵੀ ਬਰਾਬਰੀ ਨਹੀਂ ਕਰ ਸਕਦੇ ਕਿੰਨਾਂ ਹੈ ਮਹਾਨ ਪਰਮੇਸ਼ਰ ਜੀ ਦਾ ਨਾਮ। ਪੜ੍ਹੀਏ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ :-

ਕੰਚਨਾ ਬਹੁ ਦਤ ਕਰਾ ॥

ਭੂਮਿ ਦਾਨੁ ਅਰਪਿ ਧਰਾ ॥

ਮਨ ਅਨਿਕ ਸੋਚ ਪਵਿਤ੍ਰ ਕਰਤ ॥

ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥੧॥ ਰਹਾਉ ॥

ਚਾਰਿ ਬੇਦ ਜਿਹਵ ਭਨੇ ॥

ਦਸ ਅਸਟ ਖਸਟ ਸ੍ਰਵਨ ਸੁਨੇ ॥
ਨਹੀ ਤੁਲਿ ਗੋਬਿਦ ਨਾਮ ਧੁਨੇ ॥
ਮਨ ਚਰਨ ਕਮਲ ਲਾਗੇ ॥੧॥
ਬਰਤ ਸੰਧਿ ਸੋਚ ਚਾਰ ॥
ਕ੍ਰਿਆ ਕੁੰਟਿ ਨਿਰਾਹਾਰ ॥
ਅਪਰਸ ਕਰਤ ਪਾਕਸਾਰ ॥
ਨਿਵਲੀ ਕਰਮ ਬਹੁ ਬਿਸਥਾਰ ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥
ਰਾਮ ਦਇਆਰ ਸੁਨਿ ਦੀਨ ਬੇਨਤੀ ॥
ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ ॥੨॥੧॥

ਸਾਰੰਗ ਮਹਲਾ ੫ (ਪੰਨਾ ੧੨੨੯)

ਭਗਤ ਨਾਮ ਦੇਵ ਜੀ ਦਾ ਇੱਕ ਫੁਰਮਾਨ ਪੜ੍ਹ ਲਈਏ, ਨਾਮ ਦੀ ਮਹਾਨਤਾ, ਨਾਮ ਦੀ ਵਡਿਆਈ, ਹੋਰ ਵਧੇਰੇ ਉਜਾਗਰ ਹੋਕੇ ਪ੍ਰਗਟੇਗੀ। ਜਿੰਨਾਂ ਚਿਰ ਕਿਸੇ ਚੀਜ਼ ਦੇ ਗੁਣਾਂ ਦਾ, ਉਸ ਦੀ ਮਹਾਨਤਾ ਦਾ ਪਤਾ ਨਾ ਹੋਵੇ, ਉੱਨਾਂ ਚਿਰ ਮਨੁੱਖ ਉਸ ਤੋਂ ਲਾਭ ਪ੍ਰਾਪਤ ਨਹੀਂ ਕਰ ਸਕਦਾ। ਉਸ ਚੀਜ਼ ਦੀ ਕਦਰ ਉਸ ਦੇ ਗੁਣਾਂ ਕਰਕੇ ਪੈਂਦੀ ਹੈ। ਨਾਮ ਵਿੱਚ ਕਿੰਨੇ ਕੁ ਅਮੋਲਕ ਗੁਣ, ਅਮੋਲਕ ਦਾਤਾਂ ਛਿਪੀਆਂ ਪਈਆਂ ਹਨ। ਭਗਤ ਜੀ ਨੂੰ ਪੁੱਛੀਏ। ਆਪ ਜੀ ਫੁਰਮਾਨ ਕਰਦੇ ਹਨ ਕਿ ਨਾਮ ਦੀ ਮਹਾਨਤਾ ਦੱਸੀ ਨਹੀਂ ਜਾ ਸਕਦੀ ਪਰ ਫੇਰ ਵੀ ਸੁਣੋ ਨਾਮ ਕਿੰਨਾ ਮਹਾਨ ਹੈ। ਭਗਤ ਜੀ ਦਾ ਫੁਰਮਾਨ ਹੈ।

ਕੋਈ ਮਨੁੱਖ ਕਾਸ਼ੀ ਤੀਰਥ ਤੇ ਜਾ ਕੇ ਪੁੱਠਾ ਲਟਕ ਕੇ ਊਗਰ ਤਪ ਵੀ ਕਰੇ। ਸਰੀਰ ਨੂੰ ਧੂਣੀਆਂ ਤਪਾ-ਤਪਾ ਕੇ ਸਾੜੀ ਜਾਵੇ, ਆਪਣੀ ਕਾਇਆ ਕਲਪ ਵੀ ਕਰ ਲਵੇ, ਭਾਵ ਲੰਮੀ ਉਮਰ ਵੀ ਬਣਾ ਲਵੇ, ਪਵਿੱਤਰ ਤੀਰਥਾਂ ਦੇ ਉੱਪਰ ਜਾ ਕੇ ਆਪਣਾ ਸਰੀਰ ਤਿਆਗ ਦੇਵੇ। ਅਸਮੇਧ ਜੱਗ ਵੀ ਕਰ ਲਵੇ, ਸੋਨਾ ਲੁਕਾ ਕੇ ਭਾਵ ਗੁਪਤ ਰੂਪ ਵਿੱਚ ਦਾਨ ਕਰੀ ਜਾਵੇ। ਪਰ ਇਹੋ ਜਿਹੇ

ਅਨੇਕਾਂ ਕਰਮ ਕੀਤੇ ਵੀ ਪਰਮੇਸ਼ਰ ਜੀ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

ਇਸ ਲਈ ਹੇ ਟਾਲਮਟੋਲ ਕਰਨ ਵਾਲੇ ਮਨ, ਆਪਣਾ ਸੁਭਾਅ ਛੱਡ ਦੇ, ਹਰੀ ਪਰਮੇਸ਼ਰ ਜੀ ਦਾ ਅਮੋਲਕ ਨਾਮ ਹਰ ਰੋਜ਼ ਹਰ ਸਮੇਂ ਹੀ ਸਿਮਰਿਆ ਕਰ।

ਹੇ ਮੇਰੇ ਮਨ! ਨਾਮ ਦੀ ਹੋਰ ਮਹਾਨਤਾ ਸੁਣ, ਪਹਿਲੀ ਗੱਲ ਤਾਂ ਇਹ ਹੈ ਕਿ ਇਹੋ ਜਿਹੇ ਕਰਮ ਹਰ ਹਾਰੀ ਸਾਰੀ ਨਹੀਂ ਕਰ ਸਕਦਾ ਪਰ ਜੇ ਕੋਈ ਕਰ ਵੀ ਲਵੇ ਉਹ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

ਕੋਈ ਮਨੁੱਖ ਕੁੰਭ ਦੇ ਮੇਲੇ ਤੇ ਜਾ ਕੇ, ਗੰਗਾ, ਯਮੁਨਾ, ਗੁਦਾਵਰੀ, ਕੇਦਾਰਨਾਥ ਦੇ ਤੀਰਥਾਂ ਤੇ ਪਵਿੱਤਰ ਨਦੀਆਂ ਵਿੱਚ ਇਸ਼ਨਾਨ ਵੀ ਕਰ ਲਵੇ। ਹਜ਼ਾਰਾਂ ਗਊਆਂ ਦਾ ਦਾਨ ਵੀ ਕਰ ਦੇਵੇ। ਦਸ-ਵੀਹ ਵਾਰੀ ਨਹੀਂ ਕ੍ਰੋੜਾਂ ਵਾਰੀ ਵੀ ਤੀਰਥਾਂ ਦਾ ਇਸ਼ਨਾਨ ਕਰ ਲਵੇ। ਬਰਫ਼ ਵਾਲੇ ਪਹਾੜਾਂ ਉੱਪਰ ਜਾ ਕੇ ਆਪਣੇ ਸਰੀਰ ਨੂੰ ਬਰਫ਼ ਵਿੱਚ ਹੀ ਗਾਲ ਦੇਵੇ, ਇਹੋ ਜਿਹੇ ਔਖੇ ਕਰਮ ਵੀ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

ਕੋਈ ਸਮਰੱਥ ਪੁਰਸ਼ ਘੋੜਿਆਂ ਦਾ ਦਾਨ, ਹਾਥੀਆਂ ਦਾ ਦਾਨ, ਜ਼ਮੀਨ ਦਾ ਦਾਨ, ਪਲੰਘਾਂ ਦਾ ਦਾਨ, ਧਰਤੀ ਦਾ ਦਾਨ, ਇਸਤਰੀ ਦਾ ਦਾਨ, ਨਿੱਤ ਹੀ ਕਰੇ ਆਪਣੇ ਭਾਰ ਦੇ ਬਰਾਬਰ ਸੋਨਾ ਜੋਖ ਕੇ ਦਾਨ ਕਰ ਦੇਵੇ। ਐਸੇ ਕਰਮ ਵੀ ਪ੍ਰਮੇਸ਼ਰ ਜੀ ਦੇ ਨਾਮ ਦੀ ਬਰਾਬਰਤਾ ਨਹੀਂ ਕਰ ਸਕਦੇ। ਪਰਮੇਸ਼ਰ ਦਾ ਨਾਮ ਬਹੁਤ ਮਹਾਨ ਹੈ ਅਖੀਰ ਦੀ ਪੰਕਤੀ ਵਿੱਚ ਭਗਤ ਜੀ ਆਪਣੀ ਨਾਮ ਪ੍ਰਤੀ ਦ੍ਰਿੜਤਾ ਪ੍ਰਗਟਾਉਂਦੇ ਹਨ ਕਿ ਸਾਡੇ ਲਈ ਤਾਂ ਨਾਮ ਹੀ ਰਾਮ ਚੰਦਰ ਹੈ। ਨਿਰਬਾਣ ਪਦ ਦੀ ਪ੍ਰਾਪਤੀ ਵੀ ਨਾਮ ਹੀ ਹੈ। ਮੋਖ ਪਦ ਵੀ ਨਾਮ ਹੈ। ਨਾਮ ਦਾ ਅੰਮ੍ਰਿਤ ਰੂਪੀ ਰਸ ਨਿੱਤ ਹੀ ਪੀਣਾ ਚਾਹੀਦਾ ਹੈ।

ਨਾਮ ਨਾਲ ਨਾ ਜੁੜੋਗੇ ਫਿਰ ਗੁੱਸਾ ਨਾ ਕਰਿਓ, ਜਮਾਂ ਨੇ ਜ਼ਰੂਰ ਆ ਕੇ ਗ੍ਰਸ ਲੈਣਾ ਹੈ। ਫਿਰ ਕਿਸੇ ਨੂੰ ਦੋਸ਼ ਨਾ ਦਿਉ। ਕੈਸੀ ਨਾਮ ਦੀ ਮਹਾਨਤਾ ਬਾਬਾ ਨਾਮ ਦੇਵ ਜੀ ਨੇ ਦਰਸਾਈ ਹੈ ਅਤੇ ਨਾਮ ਪ੍ਰਤੀ ਆਪਣੀ ਦ੍ਰਿੜਤਾ ਪ੍ਰਗਟਾਈ ਹੈ। ਸੋ ਸਾਨੂੰ ਵੀ ਐਸੇ ਮਹਾਨਤਾ ਵਾਲੇ ਨਾਮ ਨਾਲ ਜੁੜਕੇ ਜੀਵਨ ਸਫਲਾ ਕਰ

ਲੈਣਾ ਚਾਹੀਦਾ ਹੈ।

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ
ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ
ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ
ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ
ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ
ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਭਗਤ ਨਾਮ ਦੇਵ ਜੀ (ਪੰਨਾ ੯੭੩)

ਗੁਰਮਤਿ ਦਾ ਨਾਮ ਕੋਈ ਸ਼ੂਨਯ ਜਾਂ ਸੰਗਯ ਨਹੀਂ। ਗੁਰਮਤਿ ਦਾ ਨਾਮ ਤਾਂ ਖੁਦ ਆਪ ਪਰਮੇਸ਼ਰ ਹੈ। ਜਿਸ ਦੇ ਵਿੱਚ ਸਾਰੇ ਜਪ, ਸਾਰੇ ਤਪ, ਸਾਰੇ ਸੁੱਚ-ਸੋਚ ਦੇ ਸਾਧਨ, ਸਾਰੇ ਗਿਆਨ ਧਿਆਨ ਸਾਰੇ ਦਾਨ, ਸਾਰੇ ਪੂਜਾ ਚਾਰ ਦੇ ਕਰਮ, ਸਾਰੇ

ਤਿਆਗ ਦੇ ਸਾਧਨ ਨਾਮ ਦੀ ਬੁੱਕਲ ਵਿੱਚ ਸਮੋ ਜਾਂਦੇ ਹਨ। ਜੋ ਨਾਮ ਦਾ ਧਾਰਨੀ ਬਣ ਜਾਂਦਾ ਹੈ, ਉਸ ਨੂੰ ਕੋਈ ਹੋਰ, ਕਰਮ ਧਰਮ ਕਰਨ ਦੀ ਲੋੜ ਨਹੀਂ ਰਹਿ ਜਾਂਦੀ। ਤਦ ਹੀ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਨ ਕੀਤਾ ਹੈ ਕਿ ਸਾਰੇ ਬੇਦ ਸਾਸਤ੍ਰ, ਸਿਮ੍ਰਤੀਆਂ ਅਤੇ ਸਾਰੇ ਧਰਮ ਗ੍ਰੰਥਾਂ ਨੂੰ ਚੰਗੀ ਤਰ੍ਹਾਂ ਢੂੰਡ ਕੇ ਉਨ੍ਹਾਂ ਦਾ ਮੁਤਾਲਿਯਾ ਕੀਤਾ ਹੈ। ਨਿਚੋੜ ਤੱਤ ਇਹ ਹੀ ਹੈ ਕਿ ਕੋਈ ਵੀ ਸ੍ਰੇਸ਼ਟ ਕਰਮ ਧਰਮ "ਨਾਮ" ਦੀ ਬਰਾਬਰਤਾ ਨਹੀਂ ਕਰ ਸਕਦਾ :-

ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥

ਸੁਖਮਨੀ ਮਹਲਾ ੫ ਸਲੋਕ (ਪੰਨਾ ੨੬੫)

ਭਗਤ ਰਵਿਦਾਸ ਜੀ ਪੁਰਾਤਨ ਜੁਗਾਂ ਦਾ ਧਰਮ ਦੱਸ ਕੇ ਕਲਿਯੁਗ ਦੇ ਸਮੇਂ ਵਿੱਚ ਨਾਮ ਦੀ ਮਹਾਨਤਾ ਦਰਸਾਉਂਦੇ ਗੁਰਬਾਣੀ ਵਿੱਚ ਲਿਖਦੇ ਹਨ ਕਿ ਸਤਿਯੁਗ ਦੇ ਸਮੇਂ ਵਿੱਚ ਸੱਚ ਪ੍ਰਧਾਨ ਸੀ, ਤ੍ਰੇਤੇ ਜੁਗ ਵਿੱਚ ਅਨੇਕਾਂ ਤਰ੍ਹਾਂ ਦੇ ਯੱਗ ਕਰਨ ਦੀ ਰੀਤੀ ਪ੍ਰਚੱਲਤ ਸੀ। ਦੁਆਪਰ ਵਿੱਚ ਪੂਜਾ-ਅਰਚਾ ਦੇ ਕਰਮ ਪ੍ਰਧਾਨ ਸਨ। ਹੁਣ ਜਿਸ ਸਮੇਂ ਵਿੱਚ ਅਸੀਂ ਵਿੱਚਰ ਰਹੇ ਹਾਂ, ਇਸ ਕਲਿਯੁਗ ਦੇ ਸਮੇਂ ਵਿੱਚ ਕੇਵਲ ਨਾਮ ਹੀ ਮਹਾਨ ਹੈ। ਨਾਮ ਦੇ ਸਿਮਰਨ ਨਾਲ ਜੀਵ ਆਤਮਾ ਦੀ ਕਲਿਆਣ ਹੋਣੀ ਹੈ। ਭਗਤ ਰਵਿਦਾਸ ਜੀ ਨੇ ਨਿਚੋੜ ਕੱਢਿਆ ਹੈ :-

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥

ਗਉੜੀ ਬੈਰਾਗਣ, ਰਵਿਦਾਸ ਜੀ, (ਪੰਨਾ : ੩੪੬)

ਤਥਾ :- ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ
ਕਲਿ ਮਹਿ ਕੀਰਤਿ ਹਰਿ ਨਾਮਾ ॥

ਬਿਲਾਵਲੁ ਮਹਲਾ ੩ (ਪੰਨਾ : ੭੯੭)

ਸਤਿਗੁਰੂ ਅਰਜਨ ਦੇਵ ਜੀ ਨੇ ਤਾਂ ਪੁਕਾਰ-ਪੁਕਾਰ ਕੇ ਨਾਮ ਦਾ ਢੰਡੋਰਾ

ਦਿੱਤਾ ਹੈ। ਹੇ ਸੰਸਾਰ ਦੇ ਲੋਕੋ! ਹੁਣ ਕਲਿਯੁਗ ਦਾ ਸਮਾਂ ਚਲ ਰਿਹਾ ਹੈ। ਇਸ ਕਲਿਯੁਗ ਦੇ ਸਮੇਂ ਕੇਵਲ ਨਾਮ ਹੀ ਜਪੋ, ਹੋਰ ਕਰਮਾਂ ਧਰਮਾਂ ਵਿੱਚ ਪੈ ਕੇ ਆਪਣੇ ਅਮੋਲਕ ਸਮੇਂ ਨੂੰ ਅਜਾਈਂ ਨਾ ਗੁਆਵੋ :-

ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥

ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥

ਬਸੰਤ ਮਹਲਾ ੫ (ਪੰਨਾ : ੧੧੮੫)

ਹੁਣ ਕਲਿਯੁਗ ਦੇ ਸਮੇਂ ਵਿੱਚ ਤਾਂ ਸਾਰੇ ਪੁੰਨ ਦਾਨ, ਜਪ-ਤਪ, ਜਿੰਨੇ ਵੀ ਧਰਮ ਦੇ ਕਰਮ ਹਨ ਉਨ੍ਹਾਂ ਸਾਰਿਆਂ ਵਿੱਚੋਂ ਨਾਮ ਜਪਣਾ ਹੀ ਸਿਰਮੌਰ, ਸ਼੍ਰੋਮਣੀ ਕਰਮ ਹੈ :-

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥

ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥

ਆਸਾ ਮਹਲਾ ੫ (ਪੰਨਾ : ੪੦੧)

ਗੁਰਮਤਿ ਵਿੱਚ ਤਾਂ ਸਤਿਗੁਰਾਂ ਨੇ ਕੇਵਲ ਨਾਮ ਜਪਣ ਦਾ ਉਪਦੇਸ਼, ਨਾਮ ਜਪਣ ਦਾ ਹੀ ਸੰਦੇਸ਼ ਦਿੱਤਾ ਹੈ :-

ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ

ਧਨਾਸਰੀ ਕਬੀਰ ਜੀ (ਪੰਨਾ : ੬੯੨)

ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥

ਪ੍ਰਭਾਤੀ ਕਬੀਰ ਜੀ (ਪੰਨਾ : ੧੩੪੯)

## ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥

ਸ੍ਰ. ਚੰਚਲ ਸਿੰਘ ਸਪੈਸ਼ਲ ਐਗਜ਼ੈਕਟਿਵ ਮੈਜਿਸਟ੍ਰੇਟ*

ਸਿੱਖ ਧਰਮ ਸੰਸਾਰ ਦਾ ਸਭ ਤੋਂ ਆਧੁਨਿਕ ਸਾਇੰਟਿਫਿਕ, ਸ਼੍ਰੋਮਣੀ ਅਤੇ ਕਲਿਆਣਕਾਰੀ ਧਰਮ ਹੈ ਜਿਸ ਵਿੱਚ ਦੀਨ ਦੁਨੀਆਂ ਨੂੰ ਤਿਆਗ ਕੇ ਜੰਗਲਾਂ ਜਾਂ ਪਹਾੜਾਂ ਤੇ ਜਾ ਕੇ ਕਠਨ ਤਪ ਸਾਧਨਾ ਕਰਨ, ਭੁੱਖੇ ਰਹਿਣ, ਠੰਡੇ ਪਾਣੀ ਵਿੱਚ ਜਲ ਧਾਰਾ ਕਰਨ, ਸਰੀਰ ਤੇ ਸਵਾਹ ਮਲਣ, ਕੰਡਿਆਂ ਦੀ ਸੇਜਾ ਤੇ ਵਿਸ਼ਰਾਮ ਕਰਨ ਆਦਿ ਕਰਮ ਕਾਂਡਾਂ ਦੀ ਬਿਲਕੁਲ ਲੋੜ ਨਹੀ ਪੈਂਦੀ ਬਲਕਿ ਗੁਰਮਤਿ ਤਾਂ ਉਹ ਸਹਿਜ ਸੁਹੇਲਾ ਮਾਰਗ ਹੈ ਜਿਸ ਵਿੱਚ ਹੱਸਦੇ ਖੇਡਦੇ, ਸੁਹਣਾ ਪਹਿਨਦੇ, ਛੱਕਦੇ ਛਕਾਂਦੇ ਪਰਮ ਪਦ ਦੀ ਪ੍ਰਾਪਤੀ ਹੋ ਸਕਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥

ਅਸੀਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿੱਖ ਅਖਵਾਉਂਦੇ ਹਾਂ ਅਤੇ ਫ਼ਖਰ ਨਾਲ ਕਹਿੰਦੇ ਹਾਂ ਕਿ ਅਸੀਂ ਗੁਰੂ ਦੇ ਸਿੱਖ ਹਾਂ। ਜੇਕਰ ਅਸੀਂ ਗੁਰੂ ਦੇ ਸੱਚੇ ਸਿੱਖ ਹਾਂ ਤਾਂ ਗੁਰੂ ਮਹਾਰਾਜ ਜੀ ਦੀ ਸਿੱਖਿਆ ਉੱਤੇ ਚੱਲਣ ਦਾ ਪਰਮ-ਧਰਮ ਹੋਣਾ ਚਾਹੀਦਾ ਹੈ।

ਗੁਰਮਤਿ ਵਿੱਚ ਗੁਰਬਾਣੀ, ਗੁਰੂ ਦੀ ਸਿੱਖਿਆ ਤੇ ਉਪਦੇਸ਼ਾਂ ਨੂੰ ਸੁਣਨ ਦੀ ਠੀਕ ਬੜੀ ਮਹਾਨਤਾ ਹੈ, ਪ੍ਰੰਤੂ ਗੁਰੂ ਦੀ ਸਿੱਖਿਆ ਸੁਣੀ ਵੀ ਕਿਸੇ ਕੰਮ ਨਹੀਂ ਜੇਕਰ ਇਸ ਸਿੱਖਿਆ ਨੂੰ ਮਨ ਵਿੱਚ ਨਹੀਂ ਵਸਾਇਆ ਅਤੇ ਇਸ ਤੇ ਅਮਲ ਨਹੀਂ ਕੀਤਾ। ਸ੍ਰੀ ਗੁਰੂ ਰਾਮਦਾਸ ਜੀ ਦਾ ਬਚਨ ਹੈ :-

ਸੇਵਕ ਸਿਖ ਪੂਜਣ ਸਭਿ ਆਵਹਿ
ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥

*ਪ੍ਰਧਾਨ : ਗੁਰੂ ਨਾਨਕ ਮਿਸ਼ਨ ਬੈਕਵਰਡ ਕਲਾਸਿਜ਼ ਵੈਲਫੇਅਰ ਟਰੱਸਟ, ਨਾਗਪੁਰ।

ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥

ਇਕ ਹੋਰ ਥਾਂ ਆਪ ਫੁਰਮਾਉਂਦੇ ਹਨ :-

ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥

ਗੁਰਮਤਿ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਆਪਣੇ ਇੱਕ ਕਬਿੱਤ ਵਿੱਚ ਲਿਖਦੇ ਹਨ ਕਿ ਇਕ ਯਾਤਰੀ ਦੂਜੇ ਰਾਹੀਆਂ ਨੂੰ ਰਸਤਾ ਤਾਂ ਪੁੱਛਦਾ ਹੈ ਪਰ ਆਪ ਇਕ ਕਦਮ ਵੀ ਉਸ ਰਸਤੇ ਨਹੀਂ ਚਲਦਾ - ਇੰਝ ਪ੍ਰੀਤਮ ਦੇ ਦੇਸ ਕੋਈ ਖਾਲੀ ਬਾਤਾਂ ਕਰਕੇ ਹੀ ਕਿਵੇਂ ਪਹੁੰਚ ਸਕਦਾ ਹੈ ? ਇੰਝ ਹੀ ਕੋਈ ਬੀਮਾਰ, ਵੈਦ ਦਾ ਮਸ਼ਵਰਾ ਤਾਂ ਲੈਂਦਾ ਹੈ, ਪਰ ਉਸਦੀ ਦੱਸੀ ਦਵਾਈ ਸੰਜਮ ਨਾਲ ਨਹੀਂ ਖਾਂਦਾ, ਇੰਝ ਉਹ ਬੀਮਾਰੀ ਤੋਂ ਕਿਵੇਂ ਛੁਟਕਾਰਾ ਪਾ ਸਕਦਾ ਹੈ? ਇਵੇਂ ਹੀ ਕੋਈ ਇਸਤਰੀ ਜਿਸਦੇ ਕਰਮ ਦੁਹਾਗਣਾਂ ਵਰਗੇ ਹਨ - ਸੁਹਾਗਣਾਂ ਵਾਂਗ ਪਤੀ ਪਰਮੇਸ਼ਰ ਦੀ ਸੇਜ ਦਾ ਸੁਖ ਆਨੰਦ ਕਿਵੇਂ ਮਾਣ ਸਕਦੀ ਹੈ ? ਠੀਕ ਇੰਝ ਹੀ ਗੁਰੂ ਉਪਦੇਸ਼ ਨੂੰ ਹਿਰਦੇ ਵਿੱਚ ਧਾਰ ਕੇ ਉਸ ਅਨੁਸਾਰ ਕਮਾਈ ਕਰਨ ਤੋਂ ਬਗੈਰ ਸਾਡਾ ਅੱਖਾਂ ਮੂੰਦ ਕੇ ਅਤੇ ਬਗਲੇ ਵਾਂਗ ਸਮਾਧੀ ਲਾ ਕੇ ਗੁਰਬਾਣੀ ਗਾਉਣਾ ਜਾਂ ਸੁਣਨਾ ਬਿਲਕੁਲ ਫਜ਼ੂਲ ਹੈ।

ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗਿ,
ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ।
ਪੂਛਤ ਹੈ ਬੈਦ, ਖਾਤ ਔਖਧਿ ਨ ਸੰਜਮ ਸੈ,
ਕੈਸੇ ਮਿਟੈ ਰੋਗ, ਸੁਖ ਸਹਿਜ ਸਮਾਈਐ।
ਪੂਛਤਿ ਸੁਹਾਗਨਿ ਹੈ, ਕਰਮਿ ਦੁਹਾਗਨਿ ਕੈ,
ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ।
ਗਾਇ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ,
ਗੁਰੁ ਉਪਦੇਸ ਗਹਿ, ਜੌ ਲੌ ਨ ਕਮਾਈਐ।

ਸ੍ਰੀ ਗੁਰੂ ਨਾਨਕ ਸਾਹਿਬ ਦੀ ਸਿੱਖਿਆ ਬੜੀ ਸਰਲ ਹੈ। ਸੁੱਚੀ ਕਿਰਤ ਕਰਨੀ, ਵੰਡ ਕੇ ਛਕਣਾ ਤੇ ਨਾਮ ਜਪਣਾ ਇਹ ਸਿੱਖੀ ਦੇ ਤਿੰਨ ਵੱਡੇ ਅਸੂਲ ਹਨ। ਨਾਮ ਜਪਣਾ ਸਾਡਾ ਪਹਿਲਾ ਧਰਮ ਹੈ। ਸੁੱਚੀ ਕਿਰਤ ਕਰਨਾ ਤੇ ਫਿਰ ਵੰਡ ਕੇ ਛਕਣਾ, ਨਾਮ ਜਪਣ ਵਾਲੇ ਦੇ ਸੁਭਾ ਵਿੱਚ ਆਪਣੇ ਆਪ ਸ਼ਾਮਲ ਹੋ ਜਾਂਦੇ ਹਨ। ਕਿਰਤ ਤਾਂ ਅਸੀਂ ਸਾਰੇ ਹੀ ਕਰਦੇ ਹਾਂ। ਜਦ ਤੱਕ ਸਾਡੀ ਕਿਰਤ ਸੁੱਚੀ ਨਹੀਂ ਹੈ, ਮਨ ਸੁੱਚਾ ਨਹੀਂ ਹੋਣਾ ਤੇ ਜਦ ਤਕ ਮਨ ਸੁੱਚਾ ਨਹੀਂ ਹੁੰਦਾ, ਦਸਵੰਧ ਕੱਢਣਾ ਜਾਂ ਵੰਡ ਕੇ ਛਕਣਾ ਨਹੀਂ ਹੋਣਾ ਅਤੇ ਜਦ ਤੱਕ ਦਸਵੰਧ ਕੱਢਣ ਦੀ ਰਾਹ ਉੱਤੇ ਨਹੀਂ ਚਲਦੇ ਤੇ ਗੁਰੂ ਦਾ ਹੁਕਮ ਨਹੀਂ ਮੰਨਦੇ, ਸਾਡੇ ਉੱਤੇ ਗੁਰੂ ਜੀ ਦੀ ਬਖਸ਼ਿਸ਼ ਨਹੀਂ ਹੋ ਸਕਦੀ।

ਨਿਸ਼ਕਾਮ ਤੇ ਨਿਰਮਾਣ ਸੇਵਾ ਅਤੇ ਗੁਰੂ ਦੀ ਆਗਿਆ ਸਤਿ-ਸਤਿ ਕਰਕੇ ਮੰਨਣ ਦੇ ਅਨੋਖੇ ਪੂਰਨੇ ਪਾਉਣ ਅਤੇ ਗੁਰੂ ਘਰੋਂ ਨਿਥਾਵਿਆਂ ਦੇ ਥਾਉਂ, ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਨਿਗੱਤਿਆਂ ਦੀ ਗਤ, ਨਿਪੱਤਿਆਂ ਦੀ ਪਤ, ਨਿਆਸਰਿਆਂ ਦੇ ਆਸਰੇ, ਨਿਧਿਰਿਆਂ ਦੀ ਧਿਰ ਆਦਿ ਮਾਣ ਮੁਰਾਤਵੇ ਪ੍ਰਾਪਤ ਕਰਨ ਵਾਲੇ ਸ੍ਰੀ ਗੁਰੂ ਅਮਰ ਦਾਸ ਪਾਤਸ਼ਾਹ ਜੀ ਫੁਰਮਾਉਂਦੇ ਹਨ :

ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ ॥
ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ ॥੧॥

"ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥"

ਤਥਾ - "ਗੁਰਿ ਕਹਿਆ ਸਾ ਕਾਰ ਕਮਾਵਹੁ ॥
ਸਬਦੁ ਚੀਨਿ ਸਹਜ ਘਰਿ ਆਵਹੁ ॥
ਸਾਚੈ ਨਾਇ ਵਡਾਈ ਪਾਵਹੁ ॥"

ਪੰਜਾਹ ਸਾਲ ਤਕ ਮੈਨੂੰ ਵੀ ਇਨ੍ਹਾਂ ਸੁਨਹਿਰੀ ਅਸੂਲਾਂ ਦੀ ਹੋਸ਼ ਨਾ ਆਈ ਪਰ ਜਦੋਂ ਗੁਰੂ ਸਾਹਿਬ ਨੇ ਮਿਹਰ ਕੀਤੀ, ਫਿਰ ਸੁੱਚੀ ਕਿਰਤ ਕਰਨ ਅਤੇ ਵੰਡ ਛਕਣ ਦੀ ਮਹਿਮਾ ਦੀ ਸੋਝੀ ਪਈ। ਵੈਸੇ ਇਹ ਕੰਮ ਬਹੁਤ ਔਖਾ ਹੈ। ਪਰ ਗੁਰੂ ਦਾ ਹੁਕਮ ਮੰਨ ਲਈਏ ਤੇ ਫਿਰ ਇਸ ਤੇ ਤੁਰਨ ਦੀ ਕੋਸ਼ਿਸ਼ ਕਰੀਏ ਤਾਂ ਰਸਤਾ ਮਿਲਦਾ ਹੀ ਜਾਂਦਾ ਹੈ, ਸਫਲਤਾ ਮਿਲਦੀ ਹੀ ਜਾਂਦੀ ਹੈ। ਇੱਕ ਕਦਮ ਅਸੀਂ ਵਧਾਂਦੇ ਹਾਂ, ਕਰੋੜਾਂ ਕਦਮ ਗੁਰੂ ਅੱਗੇ ਵੱਧ ਕੇ ਸਾਡੀ ਮਦਦ ਕਰਦਾ ਹੈ -

ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ,<br>
ਸਤਿਗੁਰੁ ਕੋਟਿ ਪੈਂਡਾ ਆਗੈ ਹੋਇ ਲੇਤ ਹੈ।<br>
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,<br>
ਸਿਮਰਨ ਤਾਂਹਿ ਬਾਰੰਬਾਰ ਗੁਰੁ ਹੇਤ ਹੈ।<br>
ਭਾਵਨੀ ਭਗਤਿ ਭਾਇ ਕੌਡੀ ਅਗ ਭਾਗ ਰਾਖੈ,<br>
ਤਾਂਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈ।<br>
ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧਿ ਬੋਧ,<br>
ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ।

(ਭਾਈ ਗੁਰਦਾਸ ਜੀ)

ਅਸੀਂ ਕਹਿੰਦੇ ਹਾਂ ਕਿ ਸਾਡਾ ਮਨ ਨਹੀ ਜੁੜਦਾ, ਭਟਕਦਾ ਹੈ, ਮਨ ਵਿੱਚ ਭੈੜੇ ਭੈੜੇ ਫੁਰਨੇ ਫੁਰਦੇ ਹਨ, ਸਿਮਰਨ ਨਹੀਂ ਕਰ ਹੁੰਦਾ, ਆਦਿ। ਮਨ ਦਾ ਤਾਂ ਕੰਮ ਹੀ ਫੁਰਨੇ ਕਰਨਾ ਹੈ। ਮਨ ਨੇ ਤਾਂ ਹਮੇਸ਼ਾ ਮਾੜੇ ਪਾਸੇ ਜਾਣਾ ਹੈ। ਨਿੰਦਿਆ ਬਖੀਲੀ ਵੱਲ ਜਾਂਦਾ ਹੈ। ਦੂਜਿਆਂ ਨੂੰ ਦੁਖੀ ਕਰਕੇ, ਪਰਾਇਆ ਮਾਲ ਹੜੱਪ ਕਰਨ ਦੀਆਂ ਵਿਉਂਤਾਂ ਬਣਾਂਦਾ ਹੈ। ਜਦ ਤਕ ਅਸੀਂ ਡਟ ਨਹੀਂ ਜਾਂਦੇ, ਇਹ ਨਹੀਂ ਹਾਰਦਾ। ਗੁਰੂ ਦੀ ਸਿੱਖਿਆ ਅਨੁਸਾਰ ਵਾਹਿਗੁਰੂ ਜੀ ਦਾ ਜਾਪ ਸ਼ੁੱਧ ਹਿਰਦੇ ਨਾਲ ਕਰਕੇ ਇਸ ਨੂੰ ਬੰਨ੍ਹਣਾ ਹੈ। ਜਿਉਂ-ਜਿਉਂ ਸਿਮਰਨ ਅੰਦਰ ਵਸਦਾ ਜਾਵੇਗਾ, ਮਾੜੇ ਖਿਆਲ ਅੰਦਰੋਂ ਨੱਸਦੇ ਜਾਣਗੇ।

ਜਦੋਂ ਅਸੀਂ ਆਪਣੀ ਹੋਛੀ ਮੱਤ ਛੱਡ ਦਿਆਂਗੇ ਤੇ ਗੁਰੂ ਦੀ ਸੁੱਚੀ ਮੱਤ ਧਾਰਨ ਕਰ ਲਵਾਂਗੇ ਤਾਂ ਫਿਰ ਗੁਰੂ ਆਪੇ ਸਾਨੂੰ ਚੰਗੇ ਪਾਸੇ ਲਾਵੇਗਾ ਤੇ ਅਸੀਂ

ਇਹ ਅਨੁਭਵ ਕਰਾਂਗੇ ਕਿ ਸਾਡੇ ਤੇ ਬਖਸ਼ਿਸ਼ ਹੋ ਰਹੀ ਹੈ। ਸੋਝੀ ਉਪਰੰਤ ਚੰਗੇ ਪਾਸੇ ਚਲਣ ਦਾ ਲਗਾਤਾਰ ਉੱਦਮ ਕਰਨਾ ਸਾਡਾ ਧਰਮ ਹੈ। ਫਿਰ ਜੀਵਨ ਬੜਾ ਮਿੱਠਾ ਅਤੇ ਸੁਆਦਲਾ ਬਣ ਜਾਵੇਗਾ ਤੇ ਮਨ ਇਸ ਮਾਰਗ ਤੇ ਤੁਰਨ ਲਈ ਉਤਾਵਲਾ ਹੀ ਰਹੇਗਾ।

ਕਦੇ ਧਰਕੋਨੇ ਤੱਕੇ ਜੇ ? ਦਿੱਸਣ ਵਿੱਚ ਅੰਗੂਰਾਂ ਵਰਗੇ ਹੀ ਭਾਸਦੇ ਹਨ, ਪਰ ਬੁੱਧੀਵਾਨ ਪੁਰਸ਼ ਉਨ੍ਹਾਂ ਵੱਲ ਤੱਕਦੇ ਵੀ ਨਹੀਂ। ਕਿਉਂ ? ਇਸ ਕਰਕੇ ਕਿ ਉਹ ਕੌੜੇ ਤੇ ਬੇਸੁਆਦੇ ਹੁੰਦੇ ਹਨ। ਠੀਕ ਇਸੇ ਤਰ੍ਹਾਂ ਸੰਸਾਰ ਵਿੱਚ ਆਪਣਾ ਜੀਵਨ ਅੰਗੂਰਾਂ ਵਾਂਗ ਮਿੱਠਾ ਅਤੇ ਸੁਆਦੀ ਜਾਂ ਅੱਕ ਧਰਕੋਨਿਆਂ ਵਾਂਗ ਕੁੜੱਤਣ ਵਾਲਾ ਬਨਾਣਾ ਹੁਣ ਤੁਹਾਡੇ ਆਪਣੇ ਹੱਥ ਵਿੱਚ ਹੀ ਹੈ। ਤਾਂ ਫਿਰ ਕਿਉਂ ਨਾ ਤੁਸੀਂ ਆਪਣਾ ਜੀਵਨ ਸੁਹਣਾ ਤੇ ਖੁਸ਼ਬੋਦਾਰ ਬਣਾਉ? ਐਸੇ ਚੰਗੇ ਜੀਵਨ ਦਾ ਆਰੰਭ ਗੁਰਮੁਖਾਂ ਦੀ ਤੇ ਗੁਰਬਾਣੀ ਦੀ ਸਤਿਸੰਗਤ ਨਾਲ ਆਰੰਭ ਹੁੰਦਾ ਹੈ।

ਕੀ ਆਪ ਨੂੰ ਪਤਾ ਹੈ ਕਿ ਚਮਤਕਾਰੀ ਜੀਵਨ ਦੀ ਨੀਂਹ ਕਿਵੇਂ ਬੱਝਦੀ ਹੈ? ਜੇ ਨਹੀਂ ਪਤਾ ਤਾਂ ਧਿਆਨ ਨਾਲ ਸੁਣੋ ਕਿ ਐਸੇ ਚੁੰਬਕਮਈ ਜੀਵਨ ਦੀ ਨੀਂਹ "ਵੰਡ ਛਕਣ" ਅਰ ਪਵਿੱਤਰ "ਦਸਵੰਧ ਦਾਨ" ਦੇਣ ਦੇ ਭਾਵ ਤੋਂ ਆਰੰਭ ਹੁੰਦੀ ਏ। ਆਸ ਪਾਸ ਜੋ ਕੁਝ ਵੀ ਹੈ, ਜਿਸ ਨਾਲ ਕਿਸੇ ਪ੍ਰਾਣੀ ਦਾ ਭਲਾ ਹੋ ਸਕਦਾ ਹੋਵੇ, ਉਸ ਨੂੰ ਖੁੱਲੇ ਦਿਲ ਉਦਾਰਤਾ ਨਾਲ ਵੰਡੋ। ਗੁਰਸਿੱਖਾਂ ਨੂੰ ਤਾਂ ਦਸਵੰਧ ਕੱਢਣ ਦੀ ਗੁੜ੍ਹਤੀ ਸਤਿਗੁਰਾਂ ਨੇ ਬਖਸ਼ੀ ਹੈ, ਜਿੰਨਾਂ ਵਧੀਕ ਆਪ ਦਸਵੰਧ ਦਾਨੀ ਬਣਨ ਦੀ ਲੀਹੇ ਚੱਲੋਗੇ, ਉਤਨੀ ਹੀ ਵਧੀਕ ਅੰਤ੍ਰੀਵ ਪ੍ਰਸੰਨਤਾ ਦੀ ਫੁਹਾਰ ਆਪ ਉੱਤੇ ਅਰਸ਼ੀ ਦਰਬਾਰੋਂ ਵਰਸਣੀ ਆਰੰਭ ਹੋ ਜਾਵੇਗੀ।

ਇਸ ਦ੍ਰਿਸ਼ਟਾਂਤ ਨੂੰ ਜ਼ਰਾ ਧਿਆਨ ਨਾਲ ਸੋਚੋ ਅਤੇ ਸਮਝਣ ਦੀ ਕੋਸ਼ਿਸ਼ ਕਰੋ। ਆਪ ਖੇਤੀ ਵਿੱਚ ਦਸ ਮੁੱਠਾਂ ਦਾਣੇ ਬੀਜੋਗੇ ਤਾਂ ਦਸ ਟੋਕਰੇ ਅਨਾਜ ਭਰ ਲਵੋਗੇ। ਦਸ ਮਣ ਬੀਜ ਬੀਜੋਗੇ ਤਾਂ ਸੌ ਮਣ ਅਨਾਜ ਦੇ ਬੋਹਲਾਂ ਨਾਲ ਬੋਰੀਆਂ ਤੂੜ ਲਵੋਗੇ, ਦਸ ਗੱਡੇ ਬੀਜੋਗੇ ਤਾਂ ਸੌ ਕੋਠੀਆਂ ਅਨਾਜ ਭਰ ਲਵੋਗੇ; ਅਰਥਾਤ ਜਿਉਂ-ਜਿਉਂ ਉਦਾਰ ਚਿੱਤ ਹੋ ਜ਼ਿਮੀਂਦਾਰ ਖੁੱਲ੍ਹੀ ਭੋਇੰ ਵਿੱਚ ਬੀਜ

ਬੀਜਦਾ ਜਾਂਦਾ ਹੈ ਤਿਉਂ-ਤਿਉਂ ਰੱਬੀ ਬਖਸ਼ਿਸ਼ਾਂ ਦੀ ਵਧੀਕ ਬਰਕਤ ਉਸ ਦੀ ਝੋਲੀ ਵਿੱਚ ਪੈਂਦੀ ਜਾਂਦੀ ਏ। ਇਹ ਇੱਕ ਬੁਨਿਆਦੀ ਕਾਨੂੰਨ ਹੈ ਅਤੇ ਇਸ ਵਿੱਚ ਸਰੋਂ ਦੇ ਦਾਣੇ ਜਿੰਨੀ ਵੀ ਸ਼ੱਕ ਦੀ ਗੁੰਜਾਇਸ਼ ਨਹੀਂ ਹੈ।

ਗੁਰੂ ਕੇ ਸਿੱਖ ਲਈ ਇਹ ਇਕ ਪ੍ਰੇਰਨਾ ਹੀ ਨਹੀਂ, ਬਲਕਿ ਜ਼ੋਰਦਾਰ ਤਾਕੀਦ ਹੈ ਕਿ ਆਪਣੀ ਕਿਰਤ ਕਮਾਈ ਦਾ ਦਸਵਾਂ ਹਿੱਸਾ (ਦਸਵੰਧ) ਧਰਮ ਕਾਰਜਾਂ ਲਈ ਕੱਢੇ ਅਤੇ ਦੁਖੀਆਂ ਦੀ ਸਹਾਇਤਾ, ਵਿੱਦਿਅਕ, ਸਮਾਜਕ ਕਾਰਜਾਂ, ਕੌਮੀ ਅਤੇ ਧਾਰਮਿਕ ਹਿੱਤਾਂ ਆਦਿ ਲਈ ਖਰਚ ਕੇ ਸਫਲ ਕਰੇ। ਪੁਰਾਤਨ ਹੁਕਮਨਾਮਿਆਂ ਅਤੇ ਇਤਿਹਾਸਕ ਗ੍ਰੰਥਾਂ ਵਿੱਚੋਂ ਇਸ ਪ੍ਰਕਾਰ ਦੇ ਆਦੇਸ਼ ਸਾਫ ਦੇਖੇ ਜਾ ਸਕਦੇ ਹਨ ਜਿਵੇਂ:-

"ਦਸ ਨਖ ਕਰ ਜੋ ਕਾਰ ਕਮਾਵੈ, ਤਾਂ ਕਰ ਜੋ ਧਨ ਘਰ ਮੈ ਆਵੈ।
ਤਿਸ ਤੇ ਗੁਰ ਦਸੌਂਧ ਜੋ ਦੇਈ। ਸਿੰਘ ਸੁਜਸ ਬਹੁ ਜਗ ਮਹਿ ਲੇਈ।"

(ਰਹਿਤਨਾਮਾ ਭਾਈ ਦੇਸਾ ਸਿੰਘ ਜੀ)

"ਗੁਰੂ ਕਾ ਸਿੱਖ ਧਰਮ ਕਿਰਤ ਕੇ ਨਫੇ ਵਿੱਚੋਂ ਗੁਰੂ ਅਰਥ ਦਸਵੰਧ ਦੇਵੇ।"

(ਰਤਿਨਾਮਾ ਭਾਈ ਚੋਪਾ ਸਿੰਘ ਜੀ)

"ਜੋ ਅਪਨੀ ਕਿਛੁ ਕਰੋ ਕਮਾਈ । ਗੁਰੁ ਹਿਤ ਦਿਹੁ ਦਸਵੰਧ ਬਨਾਈ।"

(ਗੁਰੁ ਪ੍ਰਤਾਪ ਸੂਰਜ ਗ੍ਰੰਥ)

ਸ੍ਰੀ ਦਸਮੇਸ਼ ਪਿਤਾ ਜੀ ਦੇ ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਤਾਂ ਬਹੁਤ ਕਰੜੇ ਸ਼ਬਦਾਂ ਵਿੱਚ ਹਦਾਇਤ ਕਰਦੇ ਹਨ ਕਿ ਜੋ ਗੁਰੂ ਦਾ ਸਿੱਖ ਦਸਵੰਧ ਨਹੀਂ ਕੱਢਦਾ, ਉਸ ਉੱਤੇ ਕਿਸੇ ਕਿਸਮ ਦਾ ਭਰੋਸਾ ਜਾਂ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ -

"ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ।
ਕਹੈ ਗੋਬਿੰਦ ਸਿੰਘ, ਲਾਲ ਜੀ! ਤਿਸਕਾ ਕਛੁ ਨਾ ਬਿਸਾਹਿ।

ਗੁਰੂ ਪ੍ਰੇਮੀਆਂ ਦੇ ਮਨ ਵਿੱਚ ਇਹ ਵਿਚਾਰ ਆਮ ਆ ਜਾਂਦਾ ਹੈ ਕਿ

ਇਤਨੀ ਮਿਹਨਤ ਨਾਲ ਅਸੀਂ ਕਮਾਈ ਕਰਦੇ ਹਾਂ, ਪੈਸਾ ਪੈਸਾ ਜੋੜਦੇ ਹਾਂ ਅਤੇ ਜੇਕਰ ਇਸਦਾ ਦਸਵਾਂ ਹਿੱਸਾ ਗੁਰੂ ਕੇ ਨਮਿੱਤ ਕੱਢਣ ਲੱਗੇ, ਫਿਰ ਤਾਂ ਜਲਦੀ ਹੀ ਗਰੀਬੀ ਦਾ ਮੂੰਹ ਵੇਖਣਾ ਪੈ ਸਕਦਾ ਹੈ। ਕਿਉਂ ਮਿਹਨਤ ਨਾਲ ਜੋੜੀ ਇਸ ਮਾਇਆ ਨੂੰ ਧਰਮ ਕਾਰਜਾਂ ਲਈ ਦਾਨ ਵਜੋਂ ਦਿੱਤਾ ਜਾਵੇ? ਇਸ ਸ਼ੰਕੇ ਦਾ ਨਿਸਤਾਰਾ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿੱਚ ਚੰਗੀ ਤਰ੍ਹਾਂ ਕਰ ਦਿੱਤਾ ਹੈ। ਆਪ ਫੁਰਮਾਉਂਦੇ ਹਨ ਕਿ ਠੀਕ ਹੈ ਤੂੰ ਦਸ ਪੈਸੇ ਜੋੜਦਾ ਹੈਂ, ਪ੍ਰੰਤੂ ਉਹ ਦੀਨ ਦਿਆਲ ਪਰਮੇਸ਼ਰ ਤੈਨੂੰ ਇਹ ਦਸ ਪੈਸੇ ਵੀ ਨਾਂ ਦੇਵੇ, ਤਾਂ ਤੂੰ ਕੀ ਚਾਰਾ ਕਰ ਸਕਦਾ ਹੈਂ? ਆਪ ਫੁਰਮਾਉਂਦੇ ਹਨ :

**ਦਸ ਬਸਤੂ ਲੇ ਪਾਛੈ ਪਾਵੈ ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥**
**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥ ਤਉ ਮੂੜਾ ਕਹੁ ਕਹਾ ਕਰੇਇ॥**

ਇਸ ਲਈ ਪ੍ਰੇਮੀਓ! ਆਪਦਾ ਜੀਵਨ ਰੂਪੀ ਫੁੱਲ ਉਦੋਂ ਹੀ ਪੂਰਾ ਸੋਹਣਾ ਅਤੇ ਪੂਰੇ ਜੋਬਨ ਵਿੱਚ ਖਿੜੇਗਾ ਜਦੋਂ ਆਪ ਆਪਣਾ ਦਸਵੰਧ ਅਤੇ ਹੋਰ ਜੋ ਕੁਝ ਗੁਣ ਆਦਿ ਆਪ ਪਾਸ ਕੀਮਤੀ ਸੁਗਾਤ ਹੈ, ਉਸ ਨੂੰ ਹੋਰ ਭਰਾਵਾਂ ਵਿੱਚ ਪ੍ਰੇਮ ਨਾਲ ਵੰਡਣਾ ਸਿੱਖ ਲਵੋਗੇ ਅਤੇ ਨਾਲ ਹੀ ਨਾਮ ਸਿਮਰਨ ਦੀ ਲੀਹੇ ਮਨ ਨੂੰ ਤੋਰੋਗੇ। ਸ਼ੱਕ, ਭਰਮ ਤੇ ਬੇ-ਵਿਸ਼ਵਾਸੀ ਦੇ ਕੰਡੇ ਬਿਲਕੁਲ ਅੰਦਰ ਨਾ ਉੱਗਣ ਦਿਓ ਤੇ ਜਿਵੇਂ ਹੀ ਇਹ ਵਿਚਾਰ ਖੁੰਬਾਂ ਬਣਕੇ ਉੱਠਣ ਇਨ੍ਹਾਂ ਦੀਆਂ ਸਿਰੀਆਂ ਫੇਹ ਸੁਟੋ ਅਤੇ ਮਨ ਨੂੰ ਰੱਬੀ ਸ਼ੁਕਰ ਗੁਜ਼ਾਰੀ ਦੇ ਰੰਗ ਵਿੱਚ ਰੰਗ ਦਿਓ।

ਕੀ ਤੁਹਾਡੀਆਂ ਦੋਨੋਂ ਅੱਖਾਂ ਐਵੇਂ ਨਿਗੁਣੀਆਂ ਤੇ ਸਾਧਾਰਨ ਹੀ ਹਨ? ਨਹੀਂ, ਇਨ੍ਹਾਂ ਦਾ ਮੁੱਲ ਨੇਤਰਹੀਣਾਂ ਨੂੰ ਪੁੱਛੋ। ਲੱਤਾਂ ਦਾ ਮੁੱਲ ਕਿਸੇ ਲੂਲੇ ਲੰਗੜੇ ਨੂੰ ਪੁੱਛੋ। ਹੱਥਾਂ ਦਾ ਮੁੱਲ ਹੱਥ ਗਵਾ ਚੁੱਕੇ ਬੰਦੇ ਤੋਂ ਪੁੱਛੋ ਤੇ ਫਿਰ ਤੱਕੋ ਕਿ ਤੁਹਾਡੀ ਇਹ ਦੇਹੀ, ਆਰੋਗ ਸਰੀਰ ਕਿੰਨਾ ਅਮੋਲਕ ਹੈ। ਇੰਨੀਆਂ ਰੱਬੀ ਬਖ਼ਸ਼ਿਸ਼ਾਂ ਪ੍ਰਾਪਤ ਕਰਕੇ ਵੀ ਜੋ ਮਨੁੱਖ ਨਾਸ਼ੁਕਰਾ ਬਣ ਬੈਠਦਾ ਹੈ, ਉਸ ਵਰਗਾ ਮੰਦ ਭਾਗੀ ਦੁਨੀਆਂ ਵਿੱਚ ਕੋਈ ਨਹੀਂ। ਇਹ ਨਾਸ਼ੁਕਰਗੁਜ਼ਾਰੀ ਦੀ ਭਾਵਨਾ ਕੁਚਲ ਛੱਡੋ ਤੇ ਵਾਹਿਗੁਰੂ ਦੀਆਂ ਬਖ਼ਸ਼ਿਸ਼ਾਂ ਜੋ ਆਪ ਨੂੰ ਪ੍ਰਾਪਤ ਹਨ ਉਨ੍ਹਾਂ ਲਈ ਸ਼ੁਕਰਾਨੇ ਵਿੱਚ ਭਿੱਜ ਕੇ ਲਗਾਤਾਰ ਦਸਵੰਧ ਕੱਢੋ ਤੇ ਨਾਮ ਜਪੋ। ਕੁਝ ਸਮਾਂ ਹੀ

ਇਸ ਲੀਹੇ ਤੁਰੇ ਰਹੋਗੇ ਤਾਂ ਫਿਰ ਯਕੀਨਨ ਹੀ ਤੁਹਾਡਾ ਅੰਦਰਲਾ ਕਾਇਲ ਹੋ ਕੇ ਇਸ ਸੱਚੇ ਮਾਰਗ ਦਾ ਪੰਧਾਊ ਬਣਨ ਲਈ ਪੁਕਾਰ ਉਠੇਗਾ।

ਸ੍ਰੀ ਗੁਰੂ ਅਰਜਨ ਦੇਵ ਜੀ ਸੰਸਕ੍ਰਿਤੀ ਸਲੋਕਾਂ ਵਿੱਚ ਫੁਰਮਾਉਂਦੇ ਹਨ ਕਿ ਜੋ ਜੀਵ ਪੂਰਬਲੇ ਜਨਮ ਵਿੱਚ ਦਾਨ ਪੁੰਨ ਕਰਦੇ ਹਨ, ਅਗਲੇ ਜਨਮ ਵਿੱਚ ਰਾਜਿਆਂ ਵਾਂਗ ਸੁੱਖ ਮਾਣਦੇ ਹਨ, ਜਦੋਂ ਕਿ ਮਨਮਤੀ ਲੋਕ ਦੁੱਖ ਭੋਗਦੇ ਹੀ ਮਰ ਜਾਂਦੇ ਹਨ :-

ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ ॥
ਬਿਪਰੀਤ ਬੁਧੵੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ ॥

'ਸਾਰਕੁਤਾਵਲੀ' ਵਿੱਚ ਕਥਨ ਆਉਂਦਾ ਹੈ ਕਿ ਸੰਸਾਰ ਵਿੱਚ ਮਾਇਆ ਦੇ ਚਾਰ ਹਿੱਸੇਦਾਰ ਹਨ ਧਰਮ, ਰਾਜਾ, ਚੋਰ ਤੇ ਅਗਨੀ। ਜੋ ਜੀਵ ਧਰਮ ਨੂੰ ਤਿਆਗਦੇ ਹਨ ਅਥਵਾ ਧਰਮ-ਅਰਥ ਖਰਚ ਨਹੀਂ ਕਰਦੇ। ਉਸ ਤੇ ਬਾਕੀ ਦੇ ਤਿੰਨ ਹਿੱਸੇਦਾਰ ਵੀ ਸਖ਼ਤ ਨਾਰਾਜ਼ ਹੋ ਜਾਂਦੇ ਹਨ ਅਤੇ ਕਿਸੇ ਢੰਗ ਨਾਲ ਧੰਨ ਨੂੰ ਕਾਬੂ ਕਰ ਹੀ ਲੈਂਦੇ ਹਨ। ਜੋ ਮਾਇਆ ਧਰਮ ਦੇ ਲੇਖੇ ਲੱਗ ਕੇ ਵਧਣੀ ਫੁੱਲਣੀ ਸੀ, ਉਹ ਚੋਰ, ਰਾਜੇ ਜਾਂ ਅੱਗ ਦੇ ਕਾਬੂ ਆ ਕੇ ਪੂਰੀ ਦੀ ਪੂਰੀ ਭਸਮ ਹੋ ਜਾਂਦੀ ਹੈ:-

ਧੰਨ ਕੇ ਭਾਗੀ ਚਾਰ ਹੈਂ, ਧਰਮ, ਚੋਰ, ਨ੍ਰਿਪ, ਆਗ।
ਕੋਪੈ ਤ੍ਰਾਪੈ ਭ੍ਰਾਤ ਤ੍ਰੈ, ਕਰੈ ਜੁ ਜੇਸ਼ਟਹਿ ਤਿਆਗ॥

ਇਸ ਲਈ ਸਾਨੂੰ ਸਭ ਨੂੰ ਪ੍ਰਣ ਕਰਨਾ ਚਾਹੀਦਾ ਹੈ ਕਿ ਗੁਰੂ ਦੇ ਹੁਕਮਾਂ ਨੂੰ ਤਾਕੀਦਗੀ ਨਾਲ ਮੰਨੀਏ, ਆਪਣੀ ਧਰਮ ਦੀ ਕਮਾਈ ਦਾ ਦਸਵੰਧ ਨੇਮ ਨਾਲ ਕੱਢੀਏ ਅਤੇ ਸ਼ੁੱਭ ਕਾਰਜਾਂ ਵਿੱਚ ਲਗਾਕੇ ਸਫ਼ਲ ਕਰੀਏ, ਇਸੇ ਵਿੱਚ ਹੀ ਜੀਵ ਦੀ ਸਫ਼ਲਤਾ ਅਤੇ ਕਲਿਆਣ ਹੈ।

**ਧਾਰਮਿਕ ਸਿਖਿਆਵਾਂ**

**ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਨ ਲਈ ਪ੍ਰੇਰੋ।**
**ਗੁਰੂ ਦੀ ਮਤਿ ਅਨੁਸਾਰ ਜੀਵਨ ਜੀਓ।**

# ਇੱਕ ਨੂਰ ਇਲਾਹੀ ਆਇਆ

ਸੁ. ਮਹਿੰਦਰ ਸਿੰਘ ਹੀਰਾ*

ਵਿੱਚ ਨਨਕਾਣੇ ਦੇ, ਇੱਕ ਨੂਰ ਇਲਾਹੀ ਆਇਆ,
ਪੁੰਨਿਆਂ ਦਾ ਚੰਨ ਬਣਕੇ, ਸਾਰੇ ਜੱਗ ਦਾ ਹਨੇਰ ਮਿਟਾਇਆ।

ਅਰਸ਼ਾ ਵਿੱਚੋਂ ਦੇਵਤਿਆਂ ਨੇ, ਰਲਕੇ ਫੁੱਲ ਵਰਸਾਏ।
ਕਲਯੁੱਗ ਦੇ ਅਵਤਾਰ ਜਦੋਂ ਸੀ, ਮਾਤ ਲੋਕ ਵਿੱਚ ਆਏ।
ਮਹਿਤਾ ਕਾਲੂ ਮਾਂ ਤ੍ਰਿਪਤਾ ਦੇ, ਘਰ ਨੂੰ ਸੀ ਰੁਸ਼ਨਾਇਆ।
ਵਿੱਚ ਨਨਕਾਣੇ ਦੇ........

ਸਮਝ ਨਾ ਸਕੇ ਮਾਤ ਪਿਤਾ, ਨਾਨਕ ਦੀਆਂ ਗੁੱਝੀਆਂ ਰਮਜਾਂ।
ਪੜ੍ਹਨ ਪਾਂਧੇ ਦੇ ਕੋਲ ਭੇਜਿਆ, ਆ ਜਾਣ ਜੱਗ ਦੀਆਂ ਸਮਝਾਂ।
ਉਲਟਾ ਬਾਬੇ ਨਾਨਕ ਨੇ, ਪਾਂਧੇ ਨੂੰ ਸਬਕ ਪੜ੍ਹਾਇਆ।
ਵਿੱਚ ਨਨਕਾਣੇ ਦੇ........

ਮੱਝੀਆਂ ਚਾਰਨ ਤੋਰਿਆ, ਬਾਬੇ ਨਾਨਕ ਤਾਈਂ।
ਸੱਪਾਂ ਨੇ ਛਾਂ ਕੀਤੀ ਮੁਖ ਤੇ, ਧੁੱਪ ਜਦੋਂ ਸੀ ਆਈ।
ਉੱਜੜੀ ਖੇਤੀ ਹਰੀ ਹੋ ਗਈ, ਐਸਾ ਖੇਡ ਰਚਾਇਆ।
ਵਿੱਚ ਨਨਕਾਣੇ ਦੇ........

ਸੱਚਾ ਸੌਦਾ ਕਰਕੇ ਆਵੀਂ, ਤੋਰਿਆ ਪੈਸੇ ਦੇਕੇ।
ਇਸ ਤੋਂ ਸੱਚਾ ਸੌਦਾ ਨਾ, ਜਦ ਭੁੱਖੇ ਸਾਧੂ ਦੇਖੇ।
ਭੁੱਖ ਮਿਟਾਈ ਸੰਤਾਂ ਨੇ, ਬਾਬੇ ਸੱਚਾ ਵਣਜ ਕਮਾਇਆ।
ਵਿੱਚ ਨਨਕਾਣੇ ਦੇ........

ਮੋਦੀ ਖਾਨੇ ਬੈਠਾ, ਬਾਬਾ ਤੇਰਾ ਤੇਰਾ ਤੋਲੇ।
ਉੱਜੜ ਗਿਆ ਹਟ ਤੇਰਾ, ਲੋਕੀਂ ਜਾ ਨਵਾਬ ਕੋਲ ਬੋਲੇ।
ਦੰਗ ਰਹਿ ਗਿਆ ਦੇਖਕੇ, ਮੋਦੀ ਖਾਨਾ ਦੂਣ ਸਵਾਇਆ।
ਵਿੱਚ ਨਨਕਾਣੇ ਦੇ........

ਬਲੀ ਕੰਧਾਰੀ, ਸੱਜਣ ਵਰਗੇ ਸਿੱਧੇ ਰਸਤੇ ਪਾਏ।
ਕੌਡੇ ਰਾਖਸ਼ ਵਰਗੇ ਬਦਲੇ, ਜੋ ਮਾਨਸ ਨੂੰ ਖਾਏ।
ਹੱਥ ਜੋੜਕੇ ਆਖੇ 'ਹੀਰਾ', ਇਹ ਸਤਿਗੁਰ ਦੀ ਮਾਇਆ।
ਵਿੱਚ ਨਨਕਾਣੇ ਦੇ ਇੱਕ ਨੂਰ ਇਲਾਹੀ ਆਇਆ।
ਪੁੰਨਿਆਂ ਦਾ ਚੰਨ ਬਣਕੇ ਸਾਰੇ ਜੱਗ ਦਾ ਹਨੇਰ ਮਿਟਾਇਆ।

*ਹੁਸ਼ਿਆਰਪੁਰ 01882 254912

# ਐ ਮੇਰੇ ਗੁਰੂ ਨਾਨਕ

(ਸੰਤ) ਅਜੀਤ ਸਿੰਘ ਸੇਵਾਪੰਥੀ*

ਐ ਮੇਰੇ ਗੁਰੂ ਨਾਨਕ, ਮੇਰੇ ਵਿਹੜੇ ਆ।
ਮੇਰੇ ਦਿਲ ਦੇ ਵਿਹੜੇ, ਜਿਥੇ ਝਗੜੇ ਝੇੜੇ, ਤੂੰ ਆਣ ਮੁਕਾਅ।
ਐ ਮੇਰੇ ਗੁਰੂ ਨਾਨਕ,..........................................
ਮੇਰੇ ਦਿਲ ਦੇ ਵਿਹੜੇ, ਜਿਹੜਾ ਘੁੱਪ ਹਨੇਰੇ।
ਘੁੱਪ ਹਨੇਰੇ, ਡਰ ਲੱਗੇ ਵਧੇਰੇ, ਕੋਈ ਕਰ ਉਪਾਅ।
ਐ ਮੇਰੇ ਗੁਰੂ ਨਾਨਕ. ..........................।
ਮੇਰੇ ਦਿਲ ਦੇ ਵਿਹੜੇ, ਹੈ ਅਉਗਣ ਬਥੇਰੇ।
ਹੈ ਅਉਗਣ ਬਥੇਰੇ, ਕਰ ਉਪਾਅ ਘਨੇਰੇ, ਇੰਨ੍ਹਾ ਨੂੰ ਬਾਹਰ ਭਜਾਅ।
ਐ ਮੇਰੇ ਗੁਰੂ ਨਾਨਕ..........................................।
ਮੇਰੇ ਦਿਲ ਦੇ ਵਿਹੜੇ, ਜਿੱਥੇ ਕੰਡੇ ਵਧੇਰੇ।
ਜਿੱਥੇ ਕੰਡੇ ਵਧੇਰੇ, ਹਾਇ ਲਗਦੇ ਮੇਰੇ, ਕੋਈ ਚੋਗ ਚੁਗਾਅ।
ਐ ਮੇਰੇ ਗੁਰੂ ਨਾਨਕ...................................।
ਮੇਰੇ ਦਿਲ ਦੇ ਵਿਹੜੇ, ਪਏ ਘੁੰਮਣ ਘੇਰੇ।
ਪਏ ਘੁੰਮਣ ਘੇਰੇ, ਹਾਇ ਚਾਰ ਚੁਫੇਰੇਂ, ਮੈ ਰਿਹਾ ਕੁਰਲਾਅ।
ਐ ਮੇਰੇ ਗੁਰੂ ਨਾਨਕ......... .......... ............।
ਐ ਮੇਰੇ ਗੁਰੂ ਨਾਨਕ, ਮੇਰੇ ਵਿਹੜੇ ਆ।
ਮੇਰੇ ਵਿਹੜੇ ਆ, 'ਮੈਂ' ਨੂੰ ਮਾਰ ਮੁਕਾਅ।
'ਮੈਂ' ਨੂੰ ਮਾਰ ਮੁਕਾਅ, ਹੋਵੇ ਵੱਡੜਾ ਚਾਅ।
ਐ ਮੇਰੇ ਗੁਰੂ ਨਾਨਕ.......................
ਮੇਰੇ ਦਿਲ ਦੇ ਵਿਹੜੇ, ਹੋਈ ਹਾਰ ਘਨੇਰੇ।
'ਪੰਜੇ ਬੱਧੇ ਮਹਾਂਬਲੀਆਂ' ਤੋਂ, 'ਅਜੀਤ' ਦਾ ਬੇੜਾ ਬੰਨੇ ਲਾਅ।
ਐ ਮੇਰੇ ਗੁਰੂ ਨਾਨਕ,....................................।

*ਡੇਰਾ ਹਰੀ ਭਗਤ ਪੁਰਾ (ਮਿੱਠਾ ਟਿਵਾਣਾ) ਹੁਸ਼ਿਆਰਪੁਰ

# ਸੰਤਾਨਕ ਸਮਾਚਾਰ ਗੁਰਗੱਦੀ

ਦਸਵੀਂ ਦਾ ਸਮਾਗਮ :-

ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਦਾ ਪਾਵਨ ਦਮਦਮਾ ਅਸਥਾਨ ਮਨਸੂਰਾਂ ਨਗਰ, ਪੱਖੋਵਾਲ ਸੜਕ ਤੇ ਲੁਧਿਆਣੇ ਤੋਂ 8 ਕਿਲੋਮੀਟਰ ਦੂਰ ਇਸਥਿਤ ਹੈ। ਇਸ ਪਾਵਨ ਦਮਦਮਾ ਅਸਥਾਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਯਾਦ ਵਿਚ ਦਸਵੀਂ ਦਾ ਸਮਾਗਮ, ਸੰਤਾਨਕ ਜੋਤ ਬਾਬਾ ਸਰਬਜੋਤ ਸਿੰਘ ਜੀ ਬੇਦੀ ਦੀ ਅਗਵਾਈ ਵਿਚ ਮਾਲਵੇ ਦੀਆਂ ਸੰਗਤਾਂ ਪਿਆਰ ਸ਼ਰਧਾ ਭਾਵਨਾ ਨਾਲ ਮਨਾਉਂਦੀਆ ਹਨ ਅਤੇ ਗੁਰੂ ਆਸ਼ੇ ਅਨੁਸਾਰ 'ਕਥਾ ਕੀਰਤਨ ਸੁਖਦਾਈ' ਦੇ ਧਾਰਮਿਕ ਉਪਦੇਸ਼ਾਂ ਨੂੰ ਗ੍ਰਹਿਣ ਕਰ ਆਪਣਾ ਜਨਮ ਸਫਲਾ ਕਰਦੀਆਂ ਹਨ। ਇਸ ਸਮੇਂ ਬੇਅੰਤ ਰਾਗੀ ਢਾਡੀ, ਕਥਾਵਾਚਕ, ਪ੍ਰਚਾਰਕ ਹੁਮ ਹੁਮਾ ਕੇ ਦਰਸ਼ਨ ਬਖ਼ਸ਼ਦੇ ਹਨ। ਅਨੇਕਾਂ ਸੰਗਤਾਂ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ, ਦੇਗ ਸੇਵਾ ਸਮੇਤ ਲੰਗਰ ਸੇਵਾਵਾਂ ਕਰ ਗੁਰੂ ਨਾਨਕ ਪਾਤਿਸ਼ਾਹ ਅਤੇ ਉਨ੍ਹਾਂ ਦੀ ਸੰਤਾਨ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਆਪਣਾ ਜਨਮ ਸਫਲਾ ਕਰਦੀਆਂ ਹਨ। ਇਸ ਅਸਥਾਨ ਦੇ ਦਮਦਮਾ ਅਸਥਾਨ ਤੇ ਇਕਾਗਰ ਮਨ ਨਾਲ ਹਾਜ਼ਰੀ ਭਰਿਆਂ ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਇਸੀ ਭਾਵਨਾ ਅਤੇ ਗੁਰੂ ਨਾਨਕ ਦਰ ਘਰ ਨਾਲ ਪਿਆਰ ਭਾਵਨਾ ਪ੍ਰਗਟ ਕਰਦਿਆਂ ਹੇਠ ਲਿਖੀਆਂ ਸੰਗਤਾਂ ਨੇ ਸ੍ਰੀ ਅਖੰਡ ਪਾਠ ਸਾਹਿਬਾਂ ਦੇ ਪ੍ਰਵਾਹ ਦੁਆਰਾ ਗੁਰੂ ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।

**25 ਅਗਸਤ 2004**

1. ਸ੍. ਜਸਵੀਰ ਸਿੰਘ ਸਪੁੱਤਰ ਸ੍. ਸੁਰਜੀਤ ਸਿੰਘ ਪਿੰਡ ਈਸੇਵਾਲ ਜ਼ਿਲ੍ਹਾ ਲੁਧਿਆਣਾ।
2. ਸ੍. ਹਰਬੇਲ ਸਿੰਘ ਸਪੁੱਤਰ ਸ੍. ਗੁਰਚਰਨ ਸਿੰਘ, ਦਮੋਰੀਆ ਪੁਲ, ਲੁਧਿਆਣਾ।
3. ਸ੍. ਲਾਭ ਸਿੰਘ ਸਪੁੱਤਰ ਸ੍. ਨਿਧਾਨ ਸਿੰਘ ਪਿੰਡ ਝੱਮਟਾ ਜ਼ਿਲ੍ਹਾ ਲੁਧਿਆਣਾ।

4. ਮਾਤਾ ਅਵਤਾਰ ਕੌਰ ਪਿੰਡ ਮਨਸੂਰਾਂ ਜ਼ਿਲ੍ਹਾ ਲੁਧਿਆਣਾ।
5. ਬੀਬੀ ਸੁਖਦੇਵ ਕੌਰ ਸਪੁੱਤਰੀ ਸ੍. ਰਤਨ ਸਿੰਘ ਪਿੰਡ ਮਨਸੂਰਾਂ ਜ਼ਿਲ੍ਹਾ ਲੁਧਿਆਣਾ।
6. ਸ੍. ਜਗਜੀਤ ਸਿੰਘ ਸਿੱਧੂ, ਲੁਧਿਆਣਾ।
7. ਸ੍. ਚੰਦ ਸਿੰਘ ਸਪੁੱਤਰ ਸ੍. ਹਾਕਮ ਸਿੰਘ ਪਿੰਡ ਟਾਹਲੀਵਾਲਾ ਜ਼ਿਲ੍ਹਾ ਫਿਰੋਜ਼ਪੁਰ।
8. ਬੀਬੀ ਤਰਨਜੋਤ ਕੌਰ ਪਿੰਡ ਮਨਸੂਰਾਂ ਜ਼ਿਲ੍ਹਾ ਲੁਧਿਆਣਾ।
9. ਬੀਬੀ ਗੁਰਮੇਲ ਕੌਰ ਸੁਪਤਨੀ ਸ੍. ਭੁਪਿੰਦਰ ਸਿੰਘ ਸਹੌਲੀ ਜ਼ਿਲ੍ਹਾ ਲੁਧਿਆਣਾ।

## 23 ਸਤੰਬਰ 2004

1. ਸ੍. ਜਸਕਰਨ ਸਿੰਘ ਸਪੁੱਤਰ ਸ੍. ਮਹਿੰਦਰ ਸਿੰਘ ਗਰੇਵਾਲ ਪਿੰਡ ਬਾੜੇਵਾਲ ਜ਼ਿਲ੍ਹਾ ਲੁਧਿਆਣਾ
2. ਬੱਚੀ ਸਿਮਰਨ ਕੌਰ ਸਪੁੱਤਰੀ ਸ੍. ਗੁਰਪਾਲ ਸਿੰਘ ਕਨੇਡਾ ਨਿਵਾਸੀ
3. ਬੀਬੀ ਸੁਖਦੇਵ ਕੌਰ ਸਪੁੱਤਰੀ ਸ੍. ਰਤਨ ਸਿੰਘ ਮਨਸੂਰਾਂ, ਲੁਧਿਆਣਾ
4. ਮਾਤਾ ਲਛਮਣ ਕੌਰ ਕਲਕੱਤੇ ਵਾਲੇ ਪਿੰਡ ਮਨਸੂਰਾਂ ਲੁਧਿਆਣਾ

## 23 ਅਕਤੂਬਰ 2004

1. ਸ੍. ਭੁਪਿੰਦਰ ਸਿੰਘ ਪਿੰਡ ਗਿੱਲਾਂ ਜ਼ਿਲ੍ਹਾ ਲੁਧਿਆਣਾ।
2. ਮਿਸਤਰੀ ਦਰਸ਼ਨ ਸਿੰਘ ਸਪੁੱਤਰ ਸ੍. ਤਾਰਾ ਸਿੰਘ ਪਿੰਡ ਝੱਮਟਾ ਜਿਲਾ ਲੁਧਿਆਣਾ।
3. ਸ੍. ਜਗਦੇਵ ਸਿੰਘ ਸਪੁੱਤਰ ਸ੍. ਬਲਵਿੰਦਰ ਸਿੰਘ ਪਿੰਡ ਸੇਖੇ ਵਾਲ ਜ਼ਿਲ੍ਹਾ ਲੁਧਿਆਣਾ
4. ਸ੍. ਇੰਦਰਜੀਤ ਸਿੰਘ ਮਾਰਫਤ ਸ੍. ਹਰਮਿੰਦਰ ਸਿੰਘ ਲੁਧਿਆਣਾ।
5. ਬੀਬੀ ਸੁਖਦੇਵ ਕੌਰ ਧਨੋਆ ਸਪੁੱਤਰੀ ਸ੍. ਰਤਨ ਸਿੰਘ ਪਿੰਡ ਮਨਸੂਰਾਂ ਜ਼ਿਲ੍ਹਾ ਲੁਧਿਆਣਾ
6. ਮਾਸਟਰ ਦਰਸ਼ਨ ਸਿੰਘ ਪਿੰਡ ਮਨਸੂਰਾਂ, ਲੁਧਿਆਣਾ।
7. ਸ੍. ਅੰਮ੍ਰਿਤਪਾਲ ਸਿੰਘ ਅਰਵਿੰਦਰ ਕੌਰ ਲੁਧਿਆਣਾ।

8. ਸ੍ਰ. ਪ੍ਰਦੀਪ ਸਿੰਘ ਬੈਂਸ ਕਨੇਡਾ ਨਿਵਾਸੀ।
9. ਭਾਈ ਸਾਧੂ ਸਿੰਘ ਦਾ ਪ੍ਰਵਾਰ ਦਿੱਲੀ
10. ਸ੍ਰ. ਸਰਬਜੋਤ ਸਿੰਘ ਕਨੇਡਾ ਨਿਵਾਸੀ
11. ਸ੍ਰ. ਸਰਬਜੋਤ ਸਿੰਘ ਕਨੇਡਾ ਨਿਵਾਸੀ
12. ਸ੍ਰ. ਬਲਜਿੰਦਰ ਸਿੰਘ ਸਪੁੱਤਰ ਸ੍ਰ.ਜਗਜੀਤ ਸਿੰਘ ਪਿੰਡ ਸੇਖੇਵਾਲ ਜ਼ਿਲ੍ਹਾ ਲੁਧਿਆਣਾ

ਹਰ ਅਮਾਵਸ ਨੂੰ ਦਮਦਮਾ ਅਸਥਾਨ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਪਵਿੱਤਰ ਅਸਥਾਨ ਤੇ ਅਖੰਡ ਪਾਠਾਂ ਦੇ ਪ੍ਰਵਾਹ ਅਤੇ ਦੀਵਾਨ ਸਜਦੇ ਹਨ। ਇਹ ਉਹ ਅਸਥਾਨ ਹੈ ਜਿੱਥੇ 'ਜੋ ਆਵੇ ਸੋ ਰਾਜੀ ਜਾਵੇ'। ਸਤ ਅਮਾਵਸ ਇਸ਼ਨਾਨ ਕਰ ਕੇ ਦੁੱਖਾਂ ਕਲੇਸ਼ਾਂ ਵਾਲੇ ਰਾਜੀ ਹੋ ਜਾਂਦੇ ਹਨ। ਗੁਰੂ ਨਾਨਕ ਪਾਤਿਸ਼ਾਹ ਜੀ ਦੀ ਬਾਣੀ ਆਪ ਦਾ ਇਤਿਹਾਸ ਸੁਣ, ਗੁਰੂ ਨਾਨਕ ਨਾਮ ਲੇਵਾ ਬਣਦੇ ਹਨ। ਦੁਨੀਆਂ ਨਾਲੋਂ ਟੁੱਟ ਕੇ ਗੁਰੂ ਸਾਹਿਬ ਨੂੰ ਅਪਣਾਉਂਦੇ ਹਨ। ਅਮਾਵਸ ਹੇਠ ਲਿਖੀਆਂ ਤਾਰੀਖਾਂ ਨੂੰ ਧੂਮਧਾਮ ਨਾਲ ਮਨਾਈ ਗਈ।

1. 15-ਅਗਸਤ-2004
2. 14 ਸਤੰਬਰ-2004
3. 14-ਅਕਤੂਬਰ-2004

### 20 ਤੋਂ 22 ਅਗਸਤ 2004

***ਬਰਸੀ ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ ਅੰਮ੍ਰਿਤਸਰ ਸਾਹਿਬ।***

ਹਰ ਰੋਜ਼ ਦੀਵਾਨ ਆਪ ਦੀ ਸਮਾਧੀ ਅਸਥਾਨ ਵਿਖੇ ਸਵੇਰੇ ਸ਼ਾਮ ਸਜਦੇ ਰਹੇ ਹਨ। ਅੰਮ੍ਰਿਤ ਮਈ ਬਾਣੀ ਸ੍ਰੀ ਅਖੰਡ ਪਾਠਾਂ ਦੇ ਭੋਗ 22 ਅਗਸਤ ਨੂੰ ਪਾਏ ਗਏ। ਬੇਅੰਤ ਰਾਗੀ-ਢਾਡੀ ਮਹਾਂਪੁਰਸ਼ਾਂ ਨੇ ਦਰਸ਼ਨ ਬਖਸ਼ੇ। ਸੰਗਤਾਂ ਨੂੰ ਗੁਰਬਾਣੀ ਦਾ ਕੀਰਤਨ ਸੁਣਾ ਕੇ ਨਿਹਾਲ ਕੀਤਾ। ਸ੍ਰੀ ਹਜ਼ੂਰ ਬਾਬਾ ਸਰਬਜੋਤ ਸਿੰਘ ਜੀ ਨੇ ਦਰਸਾਇਆ ਕਿ ਗੁਰਸਿੱਖਾਂ ਦਾ ਭਲਾ ਇਸੇ ਗੱਲ ਵਿੱਚ ਹੈ ਜੋ ਗੁਰੂ ਨਾਨਕ ਪਾਤਿਸ਼ਾਹ ਦੀ ਬਾਣੀ ਨਾਲ ਜੁੜੀਏ ਅਤੇ ਇਸ ਤੇ ਅਮਲ ਕਰੀਏ।

# ਗੁਰ ਵੰਸਾਵਲੀ

## ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ

ਬਾਬਾ ਸ੍ਰੀ ਚੰਦ ਜੀ
(ਉਦਾਸੀ ਸੰਪਰਦਾਇ ਦੇ ਮੋਢੀ)

ਬਾਬਾ ਲਖਮੀ ਚੰਦ ਜੀ

ਬਾਬਾ ਧਰਮ ਚੰਦ ਜੀ

ਬਾਬਾ ਮਾਣਕ ਚੰਦ ਜੀ

ਬਾਬਾ ਦਾਤਾਰ ਚੰਦ ਜੀ

ਬਾਬਾ ਪਹਾੜ ਚੰਦ ਜੀ

ਬਾਬਾ ਹਰਕਰਨ ਚੰਦ ਜੀ

ਬਾਬ ਨਿਹਾਲ ਚੰਦ ਜੀ

ਬਾਬਾ ਕਲਾਧਾਰੀ ਜੀ

ਬਾਬਾ ਅਜੀਤ ਸਿੰਘ ਜੀ

ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ
ਊਨਾ ਸਾਹਿਬ

ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ

ਸ੍ਰੀ ਹਜ਼ੂਰ ਬਾਬਾ ਸੁਜਾਨ ਸਿੰਘ ਜੀ ਬੇਦੀ

ਸ੍ਰੀ ਹਜ਼ੂਰ ਬਾਬਾ ਰਾਮਕਿਸ਼ਨ ਸਿੰਘ ਜੀ ਬੇਦੀ

ਸ੍ਰੀ ਹਜ਼ੂਰ ਬਾਬਾ ਦੇਵਿੰਦਰ ਸਿੰਘ ਜੀ ਬੇਦੀ
1904-1962

ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ
1921-14 ਮਾਰਚ, 1989

ਸ੍ਰੀ ਹਜ਼ੂਰ ਬਾਬਾ ਸਰਬਜੋਤ ਸਿੰਘ ਜੀ ਬੇਦੀ
(ਵਰਤਮਾਨ ਗੱਦੀ ਨਸ਼ੀਨ)-ਜਨਮ-1949

ਟਿੱਕਾ ਅਮਰਜੋਤ ਸਿੰਘ ਜੀ ਬੇਦੀ
ਜਨਮ-1976

ਕੰਵਰ ਕਰਮਜੋਤ ਸਿੰਘ ਜੀ ਬੇਦੀ
ਜਨਮ-1982







ਡੂਨਾ ਸਾਹਿਬ ਵਿਖੇ
ਕਿਲੇ ਅਸਥਾਨ ਲਈ
ਨਵੀਂ ਬਣ ਰਹੀਂ ਸੜਕ
ਡੂਨਾ ਨੰਗਲ ਰੋਡ ਤੋਂ
ਕਿਲਾ ਕੇਸੋ ਸਾਹਿਬ
ਤਕ ਦਾ ਦ੍ਰਿਸ਼।

Registration No. 58207/35-PV TC 87

# ਸਾਹਿਬੁ ਮੇਰਾ ਏਕੋ ਹੈ

My Lord and Master is One



ਸ੍ਰੀ ਹਜ਼ੂਰ ਬਾਬਾ ਸਰਬਜੋਤ ਸਿੰਘ ਜੀ ਬੇਦੀ ਸਰਬੱਤ ਲੋਕਾਈ ਨੂੰ ਉਸ ਇਕ ਕਰਤੇ ਪੁਰਖ ਨਾਲ ਜੁੜਨ ਦੀ ਪ੍ਰੇਰਨਾਂ ਕਰਦੇ ਹੋਏ।

ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਜਨਮ ਦਿਨ ਤੇ 26-27-28 ਮਾਰਚ 2004 ਨੂੰ ਊਨਾ ਸਾਹਿਬ ਵਿਖੇ ਸੰਗਤਾਂ ਨਗਰ ਕੀਰਤਨ ਅਤੇ ਗੁਰੂ ਦਰਬਾਰ ਵਿਚ ਹਾਜ਼ਰੀਆਂ [illegible]

